*ਇਸੇ ਕਲਮ ਤੋਂ*

1. ਸਿੱਖ ਇਤਿਹਾਸ ਦੀ ਝਲਕ–2005
2. ਸੱਚ ਦਾ ਸਾਥੀ–2009
3. ਚੇਤੇ ਦੀ ਪੈੜ–2010
4. ਅਖਾਣਾਂ ਦੀ ਖਾਣ ਗੁਰਬਾਣੀ–2010
5. ਵਹਿਮੀ ਜੀ ਦੀਆਂ ਯਾਦਾਂ–1998

# Gurbani Dian Jiwan Jugtan

by
*Sadhu Singh 'Kissan'*
Village Budhi mari,
P.O. Amritsar wada,
Dist, Sirsa, Haryana

Arsee Publishers, Chandni Chowk, Delhi-110006
Branch Office : 51 Parda Bagh, Darya Ganj, New Delhi-110002



ISBN-978-81-8299-270-2



ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ-110006
51, ਪਰਦਾ ਬਾਗ, ਦਰਿਆ ਗੰਜ, ਨਵੀਂ ਦਿੱਲੀ-110002
ਫ਼ੋਨ : 23280657, 65966481
E-mail : arseepublishers@rediffmail.com

ਪ੍ਰਿੰਟਰ : ਰਚਨਾ ਪ੍ਰਿੰਟਰਜ਼, ਚਾਂਦਨੀ ਚੌਕ, ਦਿੱਲੀ-6

ਟਾਈਪਸੈਟਿੰਗ : ਸੁਭਾਸ਼ ਕਮਬੋਜ
ਹਰਿਆਣਾ, ਫ਼ੋਨ : 09050778294

ਮੁੱਲ : 300/- ਰੁਪਏ

## ਸਮਰਪਣ

ਗੁਰਬਾਣੀ ਦੇ ਲੜ ਲਾਣ ਵਾਲੇ
ਪਰਮ ਪਿਆਰੇ ਮਿੱਤਰ
ਪਿਤਾ ਸੰਤ ਤਰਨ ਸਿੰਘ ਜੀ ਵਹਿਮੀ ਜੀ
ਦੀ ਯਾਦ ਨੂੰ
ਸਾਦਰ ਸਮਰਪਣ

# ਅਮਰ ਬਾਣੀ ਦੀਆਂ ਅੰਮ੍ਰਿਤ ਬੂੰਦਾਂ

-ਡਾ.ਜੀ.ਡੀ. ਚੌਧਰੀ

(ਗੈਰ ਸਰਕਾਰੀ ਮੈਂਬਰ, ਹਰਿਆਣਾ ਪੰਜਾਬੀ ਸਾਹਿਤ ਅਕਾਦਮੀ)

ਇਕ ਵੇਰਾਂ ਗੁਰਬਾਣੀ ਨੂੰ ਲੈਕੇ ਵਿਦਵਾਨਾਂ ਦੀ ਇਕ ਗੋਸ਼ਟੀ ਵਿਚ ਵਿਚਾਰ-ਚਰਚਾ ਚੱਲ ਰਹੀ ਸੀ। ਇਕ ਜਣੇ ਨੇ 'ਭੁੰਚੇ' ਦਾ ਅਰਥ ਜਾਣਨਾ ਚਾਹਿਆ। ਉਸਦਾ ਕਹਿਣਾ ਸੀ ਕਿ ਉਸਨੂੰ ਇਸ ਸ਼ਬਦ ਦੇ ਅਰਥ ਭਾਈ ਕਾਹਨ ਸਿੰਘ ਨਾਭਾ ਰਚਿਤ 'ਮਹਾਨ ਕੋਸ਼' ਵਿਚ ਵੀ ਦਰਜ ਨਹੀ ਮਿਲੇ। ਪੜ੍ਹਦਾ-ਸੁਣਦਾ ਹਾਂ ਪਰ ਪੂਰੀ ਵਿਆਖਿਆ ਦੀ ਸਮਝ ਨਹੀਂ ਆਈ। ਇਸ ਬਾਰੇ ਬਰਨਾਲਾ ਦੇ ਵਿਦਵਾਨ ਸਾਹਿਤਕਾਰ ਸਵ- ਪ੍ਰੋ. ਪ੍ਰੀਤਮ ਸਿੰਘ ਰਾਹੀ, ਜੋ ਕਿ ਹਿੰਦੀ, ਪੰਜਾਬੀ, ਉਰਦੂ, ਅੰਗਰੇਜ਼ੀ, ਫਾਰਸੀ ਅਤੇ ਸੰਸਕ੍ਰਿਤ ਆਦਿ ਦੀ ਐਮ.ਏ. ਪਾਸ ਕਰੀ ਬੈਠੇ ਸਨ-ਨੇ ਵਿਆਖਿਆ ਕੀਤੀ ਕਿ 'ਭੁੰਚੇ' ਦਾ ਅਰਥ ਹੈ ਚਬਾ ਚਬਾ ਕੇ ਤੇ ਸਵਾਦ ਲੈ ਲੈ ਕੇ ਖਾਣਾ। ਭਾਵ ਇਹ ਕਿ ਜੋ ਕੋਈ ਖਾਣਾ ਬੜਾ ਚਬਾ ਚਬਾ ਕੇ ਅਤੇ ਸੁਆਦ ਲੈ ਲੈ ਕੇ ਖਾਵੇ, ਕਾਹਲੀ ਨਾਲ ਨਾ ਨਿਗਲੇ ਤਾਂ ਉਸ ਨੂੰ ਪੂਰੀ ਸਿਹਤ ਦਾ ਅਨੰਦ ਮਿਲ ਸਕਦਾ ਹੈ। ਸਿਹਤ ਬਾਰੇ ਗੁਰਬਾਣੀ ਦੇ ਇਸ ਪਥ ਪਰਦਰਸ਼ਨ ਤੇ ਸਾਰੇ ਹੈਰਾਨ ਸਾਂ।

ਨਾਮਧਾਰੀ ਸਮਾਜ ਦੇ ਮਹਾਨ ਸਾਹਿਤਕਾਰ ਅਤੇ ਇਤਿਹਾਸਕਾਰ ਸਵ. ਸੰਤ ਤਰਨ ਸਿੰਘ ਵਹਿਮੀ ਜੀ ਰਚਿਤ 'ਜਸ ਜੀਵਨ' (ਛੇ ਭਾਗ) ਦਾ ਅਵਲੋਕਨ ਕਰ ਰਿਹਾ ਸਾਂ ਤਾਂ ਆਪਣੇ ਤਰਕ ਦੀ ਪੁਸ਼ਟੀ ਵਿਚ ਉਹਨਾਂ ਰਾਹੀਂ ਥਾਂ ਪਰ ਥਾਂ ਉਧਰਿਤ ਕੀਤੀਆਂ ਗੁਰਬਾਣੀ ਦੀਆਂ ਤੁਕਾਂ ਪੜ੍ਹਕੇ ਇੰਜ ਪਰਤੀਤ ਹੋਇਆ ਕਿ ਸ਼ਾਇਦ ਹੀ ਕੋਈ ਐਸਾ ਵਿਸ਼ਾ ਹੋਵੇ ਜਿਸਨੂੰ ਸਟੀਕ ਬਣਾਉਣ ਲਈ ਗੁਰਬਾਣੀ ਸਹਾਈ ਨਾ ਹੁੰਦੀ ਹੋਵੇ।

ਸੱਤ ਅੱਠ ਸਾਲ ਦੀ ਉਮਰ ਵਿਚ ਹੀ ਮੈਨੂੰ ਵੀ ਪਰਿਵਾਰਿਕ ਪਰੰਪਰਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਨ ਦੀ ਬਖਸ਼ੀਸ ਪ੍ਰਾਪਤ ਹੋਈ ਸੀ। ਮੇਰੇ ਪਿਤਾ ਜੀ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਖੰਡ ਪਾਠ ਕਰਵਾਂਦੇ ਸਨ। ਘਰ ਵਿਚ ਸ਼ਾਂਤਮਈ ਮਹੌਲ ਵਿਆਪਤ ਹੋ ਜਾਂਦਾ। ਭੋਗ ਦੇ ਸਮੇਂ ਬੜੇ ਉਚ ਕੋਟੀ ਦੇ ਵਿਦਵਾਨ, ਮਤ, ਮਤਾਂਤਰਾਂ ਤੋਂ ਉਚਾ ਉਠਕੇ ਗੁਰਬਾਣੀ ਦੀ ਵਿਆਖਿਆ ਕਰਦਿਆਂ ਸਹਿਜ ਭਾਵ ਹੀ ਬੜੇ ਕਲਿਆਣਕਾਰੀ ਪ੍ਰਵਚਨ ਕਰਦੇ-ਤਾਂ ਮੇਰੇ ਬਾਲ ਮਨ ਤੇ ਉਕਰਿਆ ਇਹ ਸੁਖਮਈ ਅਸਰ ਚੇਤੇ ਆਉਂਦਿਆਂ ਹੀ ਮਨ ਤੋਂ ਮਣਾ ਮੂੰਹੀ ਬੋਝ ਉਤਰ ਜਾਂਦਾ ਹੈ।

ਗੁਰੂ ਘਰ ਅਤੇ ਗੁਰਬਾਣੀ ਪ੍ਰਤੀ ਬੜੀ ਸ਼ਿੱਦਤ ਨਾਲ ਜੁੜੇ ਸ੍ਰੀ ਵਹਿਮੀ ਜੀ

ਦੇ ਜੇਠੇ ਸਪੁੱਤਰ ਸ੍ਰੀ ਸਾਧੂ ਸਿੰਘ ਕਿਸਾਨ ਰਾਹੀਂ ਲਿਖਤ/ਗੁਰਬਾਣੀ ਦੀਆਂ ਜੀਵਨ ਜੁਗਤਾਂ ਦਾ ਖਰੜਾ ਪੜ੍ਹਦਿਆਂ ਪ੍ਰਤੀਤ ਹੋਇਆ ਕਿ ਗੁਰਬਾਣੀ ਕਿਵੇਂ 'ਲੋਕ ਸੁਖੀ ਪ੍ਰਲੋਕ ਸੁਹੇਲੇ' ਤੱਕ ਦਾ ਸਫਰ ਉਂਗਲੀ ਫੜ੍ਹ ਕੇ ਤੈਅ ਕਰਨ ਦੀ ਪ੍ਰੇਰਣਾ ਪ੍ਰਦਾਨ ਕਰਦੀ ਹੈ ।

ਸਾਧੂ ਸਿੰਘ ਕਿਸਾਨ ਨੇ ਬੜੀ ਮਿਹਨਤ, ਸੂਝ ਅਤੇ ਲਗਨ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਗੁਰਬਾਣੀ ਦੀਆਂ ਉਹ ਤੁਕਾਂ/ਵਾਕ ਆਪਣੀ ਇਸ ਪੁਸਤਕ ਵਿਚ ਸ਼ਾਮਿਲ ਕੀਤੇ ਹਨ, ਜੋ ਆਮ ਮੁਹਾਵਰਿਆਂ ਵਾਂਗ ਵਰਤੇ ਜਾਂਦੇ ਹਨ ਜਾਂ ਵਰਤੇ ਜਾ ਸਕਦੇ ਹਨ । ਕਿਤੇ ਕਿਤੇ ਬੜੀ ਸੰਖੇਪ ਤੇ ਢੁਕਵੀਂ ਵਿਆਖਿਆਤਮ ਟਿੱਪਣੀ ਵੀ ਕੀਤੀ ਹੈ, ਤੇ ਬਹੁਤ ਲੰਮੀ ਚੌੜੀ ਵਿਆਖਿਆਤਿਮਕਤਾ ਤੋਂ ਪਰ੍ਹੇ ਰਿਹਾ ਹੈ । ਪੁਸਤਕ ਵਿਚ ਦਰਜ ਕੁਝ ਕੁ ਵਾਕ ਪ੍ਰਸਤੁਤ ਹਨ ।

'ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ ॥
'ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥'
'ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥'
'ਲਖ ਖੁਸ਼ੀਆ ਪਾਤਿਸਾਹੀਆ ਜੇ ਸਤਿਗੁਰ ਨਦਰਿ ਕਰੇਇ ॥'
'ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥'
'ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥'
'ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ॥'
'ਪੁਤੀ ਗੰਢੁ ਪਵੈ ਸੰਸਾਰਿ ॥'

ਕਿਸਾਨ ਜੀ ਰਾਹੀਂ ਕੀਤੀ ਗਈ ਸੰਖੇਪ ਵਿਆਖਿਆ ਦੇ ਉਦਾਹਰਨ- 'ਬਿਰਧ ਸਤਿਗੁਰੂ ਥੋੜੇ ਵਿਚ ਬੜੀ ਵੱਡੀ ਸਿਆਣੀ ਗੱਲ ਕਰਦੇ ਹਨ –

'ਅੰਧੇ ਗੁਰੂ ਤੇ ਭਰਮੁ ਨਾ ਜਾਈ ॥....ਪੂਰੇ ਗੁਰ ਤੇ ਸੋਝੀ ਪਾਇ ॥
ਮਹਲਾ ੩, ਸ਼ਬਦ ੬ ਪੰਨਾ ੨੩੨ ॥'

'ਕਬੀਰ ਜੀ ਕਮਾਲ ਦੇ ਬੰਦੇ ਹਨ, ਜਿਵੇਂ ਖਿੱਝ ਕੇ ਆਖੀਦੈ-ਇਹੋ ਜਿਹੇ ਲੋਕਾਂ ਨੂੰ ਕੀ ਆਖਾਂ'-

ਐਸੇ ਲੋਗਨ ਸਿਉ ਕਿਆ ਕਹੀਐ ॥............
ਆਪ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥'

'ਕਬੀਰ ਜੀ ਨੂੰ ਨਿੰਦਾ, ਅਲੋਚਨਾ ਬੜੀ ਚੰਗੀ ਲਗਦੀ ਏ-

'ਨਿੰਦਾ ਕਰੈ ਸੋ ਹਮਰਾ ਮੀਤੁ ॥'

ਬਾਬਾ ਜੀ ਦੀ ਇਹ ਤੁਕ ਆਮ ਵਰਤੋਂ 'ਚ ਆਉਂਦੀ ਹੈ।

'ਵਿਦਿਆ ਵਿਚਾਰੀ ਤਾਂ ਪਰਉਪਕਾਰੀ ॥'

ਬਾਬਾ ਜੀ ਦੱਸਿਐ-

ਸੁਰਜ ਏਕੋ ਰੁਤਿ ਅਨੇਕ ॥ ਪੰਨਾ ੩੪੭

'ਪੰਚਮ ਪਾਤਸ਼ਾਹ-ਜਹਾਂਗੀਰੀ ਬਿਪਤਾ ਵਿਚ ਵੀ ਆਪਣੇ ਇਸ ਬਚਨ' ਤੇ ਪੂਰੇ ਉਤਰੇ -

'ਤੇਰਾ ਕੀਆ ਮੀਠਾ ਲਾਗੈ ॥'

ਖੇਤੀਬਾੜੀ ਬਾਰੇ ਵੀ ਪੂਰਾ ਤਜਰਬਾ ਨਜ਼ਰ ਆਉਂਦਾ ਹੈ -

'ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥'

ਲਾਲਚ ਛੋਡਹੁ ਅੰਧਿਹੋ ਲਾਲਚਿ ਦੁਖ ਭਾਰੀ ॥੧:੧੫॥ਪੰਨਾ ੪੧੯॥

ਜੋ ਕੋਈ ਵਿੱਦਿਆ ਗ੍ਰਹਿਣ ਕਰਦਾ ਹੈ-ਉਸਨੂੰ ਇਹ ਤੁਕਾਂ ਹਰ ਵੇਲੇ ਚੇਤੇ ਰੱਖਣੀਆਂ ਚਾਹੀਦੀਆਂ ਹਨ -

'ਮੰਦਾ ਕਿਸੇ ਨ ਆਖੀਐ ਪੜਿ ਅਖਰ ਏਹੋ ਬੁਝੀਐ ॥ ਮੂਰਖੇ ਨਾਲਿ ਨਾ ਲੁਝੀਐ ॥ 'ਮਹਲਾ ੧, ਸ਼ਬਦ ੧੯, ਪੰਨਾ ੪੭੩ ॥

ਅੱਗੇ ਬੜੇ ਸਪਸ਼ਟ ਸ਼ਬਦਾਂ ਵਿਚ ਹੁਕਮ ਦੇਂਦੇ ਹਨ-ਆਸਰੇ ਨਾ ਤੱਕੋ -

'ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥'

ਮਹਲਾ ੧, ਸ਼ਬਦ ੨੦, ਪੰਨਾ ੪੭੪ ॥

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀ ਇਲਾਹੀ ਬਾਣੀ ਵਿਚ-ਇਕ ਅੱਖਰ ਵੀ ਅਜਿਹਾ ਨਹੀਂ ਜਿਸ ਨੂੰ ਨਜ਼ਰ ਅੰਦਾਜ ਕੀਤਾ ਜਾ ਸਕਦਾ ਹੋਵੇ। ਅਤੇ ਇਕ ਤੁਕ ਵੀ ਅਜਿਹੀ ਨਹੀਂ ਜਿਸ ਨੂੰ ਕਿਸੇ ਨਾ ਕਿਸੇ ਰੂਪ ਵਿਚ ਉਦਾਹਰਨ ਅਰਥ ਪੇਸ਼ ਨਾ ਕੀਤਾ ਜਾ ਸਕੇ। ਸਭ ਕੁਝ 'ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਦਾ ਗਵਾਹ ਹੈ। ਪਰ (ਹਥਲੀ ਪੁਸਤਕ ਵਿਚ-ਵਿਦਵਾਨ ਲੇਖਕ ਨੇ ਅਥਾਹ ਸਾਗਰ ਵਿਚੋਂ ਕੁੱਝ ਕੁ ਅਜਿਹੀਆਂ ਅੰਮ੍ਰਿਤ ਬੂੰਦਾਂ ਇਕੱਤਰ ਕੀਤੀਆਂ ਹਨ, ਜੋ ਇਕ ਵਾਰ ਪੜ੍ਹਿਆਂ ਸੁਣਿਆਂ ਹੀ ਜਿਹਨ ਨਸ਼ੀਨ ਹੋ ਸਕਦੀਆਂ ਹਨ, ਅਤੇ ਹਰ ਕਦਮ ਤੇ ਅਗਵਾਈ ਕਰ ਸਕਦੀਆਂ ਹਨ। ਵਿਦਵਾਨ ਇਸ ਪੁਸਤਕ ਦਾ ਜਰੂਰ ਨੋਟਿਸ ਲੈਣਗੇ-ਅਜਿਹਾ ਮੇਰਾ ਵਿਸ਼ਵਾਸ ਹੈ।

-ਨਜ਼ਦੀਕ ਜਗਦੇਵ ਸਿੰਘ ਚੌਕ,
ਪੰਜਾਬ ਨੈਸ਼ਨਲ ਬੈਂਕ ਵਾਲੀ ਗਲੀ,
ਸਿਰਸਾ-125055 (ਹਰਿਆਣਾ)
ਮੋਬਾਈਲ : 097290-06245

# ਗੁਰਬਾਣੀ ਦਾ ਲੋਕ ਧਾਰਾਈ ਵਿਸ਼ਲੇਸ਼ਣ

ਸੁਵਰਨ ਸਿੰਘ ਵਿਰਕ

1947 ਤੋਂ ਪਹਿਲੇ ਪੰਜਾਬ ਦੇ ਕੇਂਦਰੀ ਜ਼ਿਲ੍ਹਿਆਂ ਵਿਚ ਗੁਜਰਾਂਵਾਲਾ ਵੀ ਗਿਣਿਆ ਜਾਂਦਾ ਸੀ। ਇਸ ਸਮੇਂ ਕੇਂਦਰੀ ਖਿੱਤੇ ਦੇ ਹੋਰ ਜ਼ਿਲ੍ਹੇ ਸਨ ਸਿਆਲਕੋਟ, ਸ਼ੇਖੂਪੁਰਾ, ਲਾਹੌਰ, ਅੰਮ੍ਰਿਤਸਰ ਅਤੇ ਗੁਰਦਾਸਪੁਰ। ਇਸ ਲਈ ਇਨ੍ਹਾਂ ਜ਼ਿਲ੍ਹਿਆਂ ਵਿਚ ਬੋਲੀ ਜਾਣ ਵਾਲੀ ਅਤੇ ਲਿਖੀ ਪੜ੍ਹੀ ਜਾਣ ਵਾਲੀ ਪੰਜਾਬੀ ਨੂੰ ਹੀ ਕੇਂਦਰੀ ਪੰਜਾਬੀ ਜਾਂ ਟਕਸਾਲੀ ਪੰਜਾਬੀ ਮੰਨਿਆ ਜਾਂਦਾ ਸੀ। ਗੁਜਰਾਂਵਾਲੇ ਸ਼ਹਿਰ ਦੇ ਲਾਗਲੇ ਪਿੰਡ ਹਿੰਦੂ ਚੱਕ ਵਿਚ, ਅੱਜ ਤੋਂ ਕੋਈ ਅੱਠ ਦਹਾਕੇ ਪਹਿਲਾਂ ਜਨਮਿਆ ਸਾਧੂ ਸਿੰਘ ਕਿਸਾਨ ਇਸੇ ਲਈ ਕੇਂਦਰੀ ਪੰਜਾਬੀ ਦੇ ਲੇਖਕਾਂ ਦੀ ਪਾਲ ਵਿਚ ਸ਼ਾਮਲ ਹੋ ਗਿਆ ਹੈ। ਆਮ ਬੋਲਿਆ ਜਾਂਦਾ ਮੁਹਾਵਰਾ ਹੈ ਕਿ ਬੋਹੜ ਦੀ ਛਾਵੇਂ ਬੋਹੜ ਨਹੀਂ ਉਗਦਾ। ਭਾਵ ਕਿਸੇ ਤੇਜੱਸਵੀ ਜਾਂ ਸੁਵਿਖਿਆਤ ਪਿਤਾ ਦੀ ਉਲਾਦ, ਆਪਣੇ ਵਡੇਰੇ ਦੀ ਛਾਂ ਵਿਚ ਦੱਬ ਕੇ ਰਹਿ ਜਾਂਦੀ ਹੈ ਇਸ ਲਈ ਉਸਦੇ ਮੁਕਾਬਲੇ ਵਿਚ ਅਵਿਕਸਿਤ ਰਹਿ ਜਾਂਦੀ ਹੈ। ਪ੍ਰੰਤੂ ਮੈਂ ਆਪਣੇ ਬਾਪੂ ਜੀ ਤੋਂ ਇਹ ਅਖਾਣ ਵੀ ਸੁਣਿਆ ਕਰਦਾ ਸਾਂ- "ਬੱਲ੍ਹੇ ਦਾ ਬੱਲ੍ਹਾ ਨਹੀਂ ਮੱਥੇ ਫੁੱਲੀ ਜ਼ਰੂਰ ਹੁੰਦੀ ਹੈ।" ਭਾਵ ਕ਼ਿ ਘੋੜੇ ਦਾ ਬੱਚਾ ਗੁਣਾਂ ਵਿਚ ਜੇ ਪੂਰੇ ਨਹੀਂ ਤਾਂ ਕੁਝ ਅੰਸ਼ ਪਿਤਾ ਪੁਰਖੀ ਵਿਰਾਸਤ ਵਿਚ ਜ਼ਰੂਰ ਲੈ ਜਾਂਦਾ ਹੈ। ਇਹ ਮਿਸਾਲ ਮਨੁੱਖਾ ਜਗਤ ਉਪਰ ਵੀ ਢੁਕਦੀ ਹੈ। ਸਾਧੂ ਸਿੰਘ 'ਕਿਸਾਨ' ਦੇ ਪਿਤਾ ਪ੍ਰਸਿੱਧ ਨਾਮਧਾਰੀ ਸਾਹਿਤਕਾਰ ਸੰਤ ਤਰਨ ਸਿੰਘ 'ਵਹਿਮੀ' ਸਨ, ਜਿਨ੍ਹਾਂ ਨਾਮਧਾਰੀ ਮੁਖੀ ਸਤਿਗੁਰੂ ਪਰਤਾਪ ਸਿੰਘ ਜੀ (1890-1959) ਦਾ ਜੀਵਨ ਚਰਿੱਤਰ "ਜੱਸ ਜੀਵਨ" ਨਾਂ ਦੇ ਵੱਡ ਅਕਾਰੀ ਗਰੰਥ ਦੇ ਛੇ ਭਾਗਾਂ ਵਿਚ ਮੁਕੰਮਲ ਕੀਤਾ ਹੈ। ਇਸ ਪੋਥੀ ਵਿਚ ਵੀਹਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਦੇ ਇਲਾਵਾ-ਨਾਮਧਾਰੀਆਂ ਦੇ ਪਰਿਵਾਰ-ਵੰਡ ਤੋਂ ਬਾਅਦ ਕਿੱਥੋਂ ਕਿੱਥੇ ਵੱਸੇ ਜਿਹੀ ਮਹੱਤਵਪੂਰਨ ਜਾਣਕਾਰੀ ਵੀ ਹੈ। ਇਹ ਕੂਕਾ ਲਹਿਰ ਬਾਰੇ ਵੀਹਵੀਂ ਸਦੀ ਦੇ ਖੋਜ ਕਾਰਜ ਵਿਚ ਰੁੱਝਿਆਂ ਲਈ ਸੰਦਰਭ ਗ੍ਰੰਥ ਬਣ ਗਿਆ ਹੈ। ਬੇਸ਼ੱਕ ਸੰਤ ਤਰਨ ਸਿੰਘ ਵਹਿੰਮੀ ਦੇ ਬਾਕੀ ਤਿੰਨੇ ਪੁੱਤਰ ਵੀ ਕਿਸੇ ਹੱਦ ਤੱਕ ਕੋਮਲ ਕਲਾਵਾਂ ਅਤੇ ਸਾਹਿਤਕ ਰੁਚੀਆਂ ਨਾਲ ਬਾਵਾਸਤਾ ਹਨ, ਪਰ ਲਿਖਣ ਕਾਰਜ ਵਿਚ ਪਿਛਲੀ ਅੱਧੀ ਸਦੀ ਤੋਂ ਵੱਧ ਸਮੇਂ ਵਿਚ ਜੁਟੇ, ਸਾਧੂ ਸਿੰਘ ਕਿਸਾਨ ਨੇ ਪਿਤਾ ਸ੍ਰੀ ਦੀ ਕਲਮੀ ਵਿਰਾਸਤ ਨੂੰ ਅੱਗੇ ਤੋਰਨ ਵਿਚ ਉਘਾ ਯੋਗਦਾਨ ਦਿੱਤਾ ਹੈ।

ਸੰਤ ਤਰਨ ਸਿੰਘ ਵਹਿਮੀ ਬੁਨਿਆਦੀ ਤੌਰ 'ਤੇ ਇਕ ਕਵੀ ਹੀ ਨਹੀਂ ਸਗੋਂ ਪੰਜਾਬੀ ਦਾ ਸਫਲ ਕਿੱਸਾਕਾਰ ਵੀ ਸਨ। ਸਾਧੂ ਸਿੰਘ ਕਿਸਾਨ, ਉਸਦਾ ਵੱਡਾ

ਪੁੱਤਰ ਵੀ ਮੁੱਢਲੇ ਤੌਰ 'ਤੇ ਪੰਜਾਬੀ ਭਾਸ਼ਾ ਦਾ ਕਵੀ ਹੈ, ਜਿਸ ਦੀਆਂ ਕਵਿਤਾਵਾਂ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ (ਸਿਰਸਾ) ਅਤੇ ਹੋਰ ਸਟੇਜਾਂ 'ਤੇ ਗੂੰਜਦੀਆਂ ਰਹੀਆਂ ਹਨ। ਉਸ ਦੀ ਇਕ ਕਵਿਤਾ ਬੜੀ ਹਰਮਨ ਪਿਆਰੀ ਹੋਈ, ਜਿਸ ਵਿਚ ਮਲੇਰਕੋਟਲਾ ਦੇ ਰੱਕੜ ਵਿਚ ਬਾਰਾਂ ਸਾਲ ਦੇ ਕੂਕੇ-ਬਾਲ ਬਿਸ਼ਨ ਸਿੰਘ ਦੀ ਸ਼ਹੀਦੀ ਦਾ ਦ੍ਰਿਸ਼ ਚਿਤਰਨ ਸੀ :

"ਅਸਾਂ ਉਹ ਸਿਕੰਦਰ ਡੱਕਿਆ ਜੋ ਜੇਤੂ ਜੱਗ ਦਾ,
ਸਾਡਾ ਬੱਚਾ ਬਾਰਾਂ ਸਾਲ ਦਾ, ਤੋਪਾਂ ਵੱਲ ਭੱਜਦਾ'

ਪਰ ਕਿਸਾਨ ਨੂੰ ਵੀ ਉਮਰ ਦੇ ਪਿਛਲੇ ਪੜਾਅ ਵਿਚ ਪਿਤਾ ਵਹਿਮੀ-ਜਿਉਂ ਕਵਿਤਾ ਤੋਂ ਵਾਰਤਕ ਦੇ ਵਿਹੜੇ ਵੜਨਾ ਪਿਆ। ਉਸ ਨੇ ਪਹਿਲਾਂ ਸਿੱਖ ਇਤਿਹਾਸ ਬਾਰੇ ਇਕ ਕਿਤਾਬਚਾ 'ਸਿੱਖ ਇਤਿਹਾਸ ਦੀ ਝਲਕ' ਲਿਖ ਕੇ ਇਤਿਹਾਸ ਨੂੰ ਵਿਗਿਆਨ ਦੇ ਉਲਟ ਜਾਣ ਤੋਂ ਰੋਕਣ ਦਾ ਸੁਚੱਜਾ ਯਤਨ ਕੀਤਾ। ਦੂਜੀ ਪੁਸਤਕ "ਸੱਚ ਦਾ ਸਾਥੀ" ਆਪਣੇ ਉਚ ਦੁਮਾਲੜੇ ਪਿਤਾ ਸੰਤ ਤਰਨ ਸਿੰਘ ਵਹਿਮੀ ਦੀਆਂ ਕਿਰਤਾਂ ਅਤੇ ਕੀਰਤੀ ਬਾਰੇ ਹੈ। ਇਹ ਕਿਰਤੱਗ ਪੁੱਤਰ ਦੇ ਮਨੋਭਾਵਾਂ ਨੂੰ ਸਮਝਣ ਲਈ ਕਿਤਾਬ ਲਾਹੇਵੰਦੀ ਹੈ। ਇਸ ਲੜੀ ਵਿਚ ਅਗਲੀ ਪੁਸਤਕ "ਚੇਤੇ ਦੀ ਪੈੜ" ਵਿਚ-ਉਨ੍ਹਾਂ ਦੇ ਛੋਟੇ ਵੱਡੇ ਫੁਟਕਲ ਵਿਸ਼ਿਆਂ ਤੇ ਨਿਬੰਧ ਹਨ। ਕਿਤਾਬ ਉਨ੍ਹਾਂ ਦੀ ਅਲੱਗ ਨਿਬੰਧ ਸ਼ੈਲੀ ਸਿਰਜਣ ਵਿਚ ਸਹਾਈ ਹੁੰਦੀ ਹੈ। ਜਿਨ੍ਹਾਂ ਜਿਨ੍ਹਾਂ ਸੱਜਣਾਂ ਪਿਆਰਿਆਂ ਦੇ ਸੰਗ ਸਾਥ ਵਿਚ ਵਿਚਰੇ ਹਨ, ਉਨ੍ਹਾਂ ਦੀ ਸ਼ਖਸੀਅਤ ਦੇ ਵਿਵਿਧ ਰੰਗਾਂ ਨੂੰ ਪਕੜਿਆ ਗਿਆ ਹੈ। ਪੁਸਤਕ ਨੇ ਸਿਆਣੇ ਪੰਜਾਬੀ ਪਾਠਕਾਂ ਅਤੇ ਕਦਰਦਾਨਾਂ ਤੋਂ ਵਾਹ-ਵਾਹ ਖੱਟੀ ਹੈ। ਇਕ ਸਰਕਾਰੀ ਸਿੱਖਿਆ ਪ੍ਰਣਾਲੀ ਤੋਂ ਦੂਰ ਰਹਿਣ ਵਾਲੇ, ਠੇਠ ਹਲਵਾਹਕ ਦੀ, ਇੱਕੀਵੀਂ ਸਦੀ ਵਿਚ ਲਿਖੀ, ਇਹ ਵਾਰਤਕ ਪੁਸਤਕ ਪੜ੍ਹ ਕੇ ਆਭਾਸ ਹੁੰਦਾ ਹੈ ਕਿ ਪੰਜਾਬੀ ਲੇਖਕ ਹੋਣ ਲਈ, ਵਿਦਿਆਲੇ, ਮਹਾਂ ਵਿਦਿਆਲੇ ਜਾਂ ਵਿਸ਼ਵ ਵਿਦਿਆਲੇ ਦਾ ਬੂਹਾ ਲੰਘਣਾ ਕੋਈ ਜ਼ਰੂਰੀ ਨਹੀਂ। ਆਪਣੇ ਘੱਟ ਲਿਖੇ ਪੜ੍ਹੇ ਹੋਣ ਦੇ "ਖੁੱਲ੍ਹੇ ਘੁਡ" ਦੇ ਓਹਲਿਓਂ ਕਿਸਾਨ "ਖੁੱਲ੍ਹੇ ਮੈਦਾਨ 'ਤੋਂ" ਖਲੋ ਕੇ "ਖੁੱਲ੍ਹੇ ਅਸਮਾਨ" ਨੂੰ ਵਾਜਾਂ ਮਾਰ ਸਕਦਾ ਹੈ। ਉਹ ਸੰਖੇਪ ਹੈ ਪਰ ਸੱਖਣਾ ਨਹੀਂ। ਉਹ ਸ਼ਬਦ-ਸੁਰਤ ਦੀ ਸੁਰ-ਸਾਂਝ ਵਿਚ ਇਸ ਤਰ੍ਹਾਂ ਪੈਂਦਾ ਹੈ ਕਿ ਮਿੱਟੀ ਦੇ ਮੋਹ ਵਿਚ ਬੱਝਾ ਰਹਿੰਦਾ ਹੈ। ਉਹ ਸਰਸ, ਸਰਲ ਅਤੇ ਸੁੰਦਰ ਲੇਖਣੀ ਲਈ ਆਪਣੀ ਵਾਰਤਕ ਨੂੰ ਕਿਤੇ ਵੀ ਬੋਝਲ ਨਹੀਂ ਹੋਣ ਦਿੰਦਾ। ਕਿਸੇ ਸਿਆਣੇ ਨੇ ਪਿੱਛੇ ਜਿਹੇ ਖਦਸ਼ਾ ਪ੍ਰਗਟ ਕੀਤਾ ਸੀ ਕਿ ਪੰਜਾਬੀ ਵਾਰਤਕ ਲੇਖਕਾਂ ਦੀ ਗਿਣਤੀ ਘਟਦੀ ਜਾ ਰਹੀ ਹੈ। ਸਾਧੂ ਸਿੰਘ "ਕਿਸਾਨ" ਜਿਹੇ ਲੇਖਕ ਇਸੇ ਚਿੰਤਾ ਦਾ ਜੁਆਬ ਲੈ ਕੇ ਹਾਜ਼ਰ ਹਨ।

ਮੈਂ ਕਿਸਾਨ ਸਾਹਿਬ ਦੀ ਚੋਥੀ ਪੰਜਵੀ ਦੇ ਬਹਾਨੇ ਹੀ ਉਨ੍ਹਾਂ ਦੀ ਵਾਰਤਕ ਦਾ ਮੂੰਹ-ਮੁਹਾਂਦਰਾ, ਨਖ-ਸ਼ਿਖ ਵਰਣਨ ਦਾ, ਨਿਮਾਣਾ ਜਿਹਾ ਕਾਰਜ ਕੀਤਾ ਹੈ। ਇਹ ਪੁਸਤਕ ਇਸੇ ਵਰ੍ਹੇ ਆਈ ਹੈ "ਗੁਰਬਾਣੀ ਦੀਆਂ ਜੀਵਨ ਜੁਗਤਾਂ"। ਜਿਹਾ ਕਿ ਪੁਸਤਕ ਦਾ ਸਿਰਲੇਖ ਹੀ ਵਿਸ਼ਾ ਨਿਰੂਪਣ ਕਰ ਦਿੰਦਾ ਹੈ। ਗੁਰਬਾਣੀ ਨੂੰ ਲੋਕਧਾਰਾਈ ਚਿੰਤਨ ਦੇ ਘੇਰੇ ਵਿਚ ਵਿਚਾਰ ਕੇ, ਕੁਝ ਉਨ੍ਹਾਂ ਤੁਕਾਂ ਨਾਲ ਪਾਠਕਾਂ ਦੀ ਸਾਂਝ ਪੁਆਈ ਹੈ ਜੋ "ਲੋਕੋਕਤੀ -ਲੋਕ ਬੋਲੀ-ਜੀਵਨ ਸੇਧਾਂ" ਆਦਿ ਦਾ ਰੂਪ ਧਾਰਨ ਕਰ ਚੁੱਕੀਆਂ ਹਨ। ਉਸ ਦੇ ਪਿਤਾ ਸ੍ਰੀ ਵਹਿਮੀ ਦਾ ਜੀਵਨ-ਦਰਸ਼ਨ ਨਿਰੋਲ ਅਧਿਆਤਮਕ ਸੀ। ਇਹ ਪਿਤਾ ਪੁੱਤਰ ਵਿਚਾਲੇ ਸਮੇਂ ਦੀ ਵਿਥ ਵੀ ਸੀ-ਜੋ ਦੋਹਾਂ ਦੇ ਜੀਵਨ-ਦਰਸ਼ਨ ਵਿਚ ਕੁਝ ਵਿੱਥ ਸਿਰਜਦੀ ਹੈ। ਸਾਧੂ ਸਿੰਘ 'ਕਿਸਾਨ' ਮਹਾਨ ਅਕਤੂਬਰ ਸੋਵੀਅਤ ਸਮਾਜਵਾਦੀ ਇਨਕਲਾਬ ਦੇ ਵਾਪਰਨ ਅਤੇ ਇਸ ਦੇ ਕੁਝ ਕੁਝ ਪੱਕੇ ਪੈਰੀਂ ਹੋਣ ਬਾਅਦ ਜਨਮਿਆ ਸੀ ਜਦੋਂ ਦੇਸ਼ ਦਾ ਯੁਵਾ ਵਰਗ ਸ਼ਹੀਦੇ-ਆਜ਼ਮ ਸ੍ਰ. ਭਗਤ ਸਿੰਘ ਦੀ ਮਾਰਫਤ'ਸਾਮਰਾਜਵਾਦ-ਮੁਰਦਾਬਾਦ' ਅਤੇ ਇਨਕਲਾਬ-ਜ਼ਿੰਦਾਬਾਦ' ਜਿਹੇ ਖੂਨ ਗਰਮਾਉਣ ਵਾਲੇ ਨਾਹਰਿਆਂ ਤੋਂ ਜਾਣੂ ਹੋ ਚੁੱਕਾ ਸੀ। ਗੁਰਬਖਸ਼ ਸਿੰਘ 'ਪ੍ਰੀਤਲੜੀ' ਅਤੇ ਇਸ ਤੋਂ ਰਤਾ ਪਹਿਲਾਂ ਭਾਈ ਸੰਤੋਖ ਸਿੰਘ ਦੇ ਰਸਾਲੇ ਕਿਰਤੀ ਨੇ, ਹੀਰਾ ਸਿੰਘ 'ਦਰਦ' ਦੀ ਫੁੱਲਵਾੜੀ ਨੇ, ਪੰਜਾਬੀ ਵਿਚ ਸਮਾਜਿਕ ਯਥਾਰਥਵਾਦ ਦੇ ਉਚੇ ਆਦਰਸ਼ਾਂ ਨੂੰ ਪੰਜਾਬੀ ਲਿਖਤਾਂ ਵਿਚ ਪਰਚਾਰਿਆ ਸੀ। ਵਿਗਿਆਨਕ ਸੋਚ ਵਾਲੀਆਂ ਇਨ੍ਹਾਂ ਰਚਨਾਵਾਂ ਤੋਂ ਪਹਿਲਾਂ ਪੰਜਾਬੀ ਵਾਰਤਕ ਵਿਚ ਵੀ ਭਾਈ ਵੀਰ ਸਿੰਘ ਹੋਰਾਂ ਦਾ ਰਹੱਸਵਾਦ ਭਾਰੂ ਹੋ ਚੁੱਕਾ ਸੀ। ਇਹ ਉਹ ਨਰੋਆ ਜੀਵਨ ਦਰਸ਼ਨ ਹੈ, ਜਿਹੜਾ ਸਾਧੂ ਸਿੰਘ ਕਿਸਾਨ ਨੂੰ ਗੁਰਬਾਣੀ ਵਿਆਖਿਆ ਸਮੇਂ, ਇਸ ਨੂੰ ਖੜੋਤ ਦੀਆਂ ਤਾਕਤਾਂ ਦੇ ਹੱਕ ਵਿਚ ਭੁਗਤਾਉਣ ਦੀ ਬਜਾਏ, ਅਗਰਗਾਮੀ ਸ਼ਕਤੀਆਂ ਨੂੰ ਬਲਵਾਨ ਕਰਨ ਲਈ, ਗੁਰਬਾਣੀ ਦੇ ਸੱਚ ਨੂੰ ਲੋਕ ਪੈਂਤੜੇ ਤੋਂ ਨਿਰਖਣ ਪਰਖਣ ਲਈ ਮਜਬੂਰ ਕਰਦਾ ਹੈ।

ਇਹ ਗੱਲ ਵੀ ਦੱਸ ਦਿਆਂ, ਜਿਸ ਦਾ ਇੰਕਸ਼ਾਫ ਲੇਖਕ ਨੇ ਵੀ ਕੀਤਾ ਹੈ ਕਿ ਉਹ ਬਾਲਗ ਹੋਣ ਤੋਂ ਪਹਿਲਾਂ ਵੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮੁਕੰਮਲ ਪਾਠ, ਚੰਡੇ ਹੋਏ ਉਸਤਾਦਾਂ ਪਾਸੋਂ ਕਰ ਚੁੱਕਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਨੌਜਵਾਨਾਂ ਨੂੰ ਸ਼ੁੱਧ ਗੁਰਬਾਣੀ ਪਾਠਾਂ ਲਈ ਤਿਆਰ ਕਰਨ ਵਾਸਤੇ, ਹੋਲਿਆਂ ਮੇਲਿਆਂ ਆਦਿ ਸਮਾਗਮਾਂ 'ਤੇ ਇਹ ਵਿਸ਼ੇਸ਼ ਪਾਠ ਮੁਕਾਬਲੇ ਕਰਵਾਏ ਜਾਂਦੇ ਸਨ ਜਿਨ੍ਹਾਂ ਵਿਚ ਯੁਵਾ 'ਕਿਸਾਨ' ਨਾ ਸਿਰਫ ਭਾਗ ਲੈਂਦਾ ਸੀ ਸਗੋਂ ਪਹਿਲੇ ਦੂਜੇ ਸਥਾਨ ਵੀ ਗ੍ਰਹਿਣ ਕਰਦਾ ਰਿਹਾ। ਇਉਂ ਅਸੀਂ ਵੇਖਦੇ ਹਾਂ ਕਿ ਬੰਦੇ ਦੀ ਗੁਰਬਾਣੀ ਨਾਲ ਸਾਂਝ, ਸੱਤ ਦਹਾਕਿਆਂ 'ਤੇ ਫੈਲੀ ਹੋਈ ਹੈ।

ਭਾਰਤ ਦੀ ਮਹਾਨ ਅਧਿਆਤਮਕ ਵਿਰਾਸਤ ਨੂੰ, ਜਿਸ ਵਿਚ ਲੋਕ ਪਰੰਪਰਾ ਵੀ ਸ਼ਾਮਲ ਹੈ, ਪ੍ਰਾਣੀ ਮਾਤਰ ਦੇ ਭਲੇ ਲਈ ਗੁਰੂ ਅਰਜਨ ਦੇਵ ਜੀ ਨੇ ਇਸ ਮਹਾਨ ਗ੍ਰੰਥ ਦੇ ਰੂਪ ਵਿਚ ਸੰਕਲਿਤ ਕਰਵਾਇਆ ਹੈ । ਭਗਤ ਸਾਰੇ ਦੇਸ ਦੀ ਪ੍ਰਤੀਨਿਧਤਾ ਕਰਦੇ ਹਨ। ਪੂਰਬ, ਪੱਛਮ, ਉਤਰ, ਦੱਖਣ ਅਤੇ ਕੇਂਦਰੀ ਖਿੱਤੇ ਦੀਆਂ ਤਕਰੀਬਨ ਸਾਰੀਆਂ ਹੀ ਆਰੀਅਨ ਕਬੀਲੇ ਦੀਆਂ ਭਾਸ਼ਾਵਾਂ ਬੋਲਣ ਵਾਲੇ, ਜ਼ਿਆਦਾਤਰ, ਛੋਟੇ ਵਿਉਪਾਰੀਆਂ, ਕਿਸਾਨਾਂ ਅਤੇ ਮਜ਼ਦੂਰਾਂ ਦੀ ਰਚਨਾ ਨੂੰ ਇਸ ਗ੍ਰੰਥ ਵਿਚ ਦਰਜ ਹੋਣ ਦਾ ਮਾਣ ਮਿਲਿਆ। ਹਿੰਦੂ ਵਰਣ ਆਸ਼ਰਮ ਦੀ ਕਠੋਰਤਾ ਦੇ ਨਿਯਮਾਂ ਦਾ ਗੁਰੂ ਸਾਹਿਬਾਨ ਨੇ ਸੰਪਾਦਨ ਕਾਰਜ ਵਿਚ ਕੋਈ ਭੈਅ ਨਹੀਂ ਮੰਨਿਆ। ਨਾ ਹੀ ਇਸਲਾਮੀ ਬੁਨਿਆਦਵਾਦੀਆਂ ਦੀ ਹਉਮੈ ਨੂੰ ਪੱਠੇ ਪਾਏ ਗਏ ਹਨ। ਮਨੁੱਖ ਨੂੰ ਕਿਸੇ ਇਕ ਧਰਮ ਦੇ ਕਰਮਕਾਂਡ ਵਿਚ ਬੱਝਣ ਦੀ ਬਜਾਏ ਉਸ ਦੇ ਗਿਆਨਵਾਨ ਹੋਣ ਤੇ ਜ਼ੋਰ ਦਿੱਤਾ ਗਿਆ ਹੈ। ਗੁਰਬਾਣੀ ਦੀ ਮਾਨਵਤਾਵਾਦੀ ਪੈਂਤੜੇ ਤੋਂ ਵਿਆਖਿਆ ਦਾ ਕਾਰਜ ਅੱਗੇ ਤੋਰਨ ਵਿਚ ਸਾਧੂ ਸਿੰਘ ਕਿਸਾਨ ਠੋਸ ਯੋਗਦਾਨ ਪਾਉਂਦਾ ਹੈ ।

ਗੁਰਸਿੱਖ ਜੀਵਨ ਜਾਚ ਦੀ ਨਿਸ਼ਾਨਦੇਹੀ ਕਰਦਿਆਂ, ਕਿਸਾਨ ਬੜੇ ਛੋਟੇ ਛੋਟੇ ਵਾਕਾਂ ਨਾਲ ਹਾਜ਼ਰ ਹੈ :

"ਚੌਥੀ ਪਾਤਸ਼ਾਹੀ ਵੱਲੋਂ ਗੁਰਸਿੱਖਾਂ ਨੂੰ ਜੀਵਨ ਜਾਚ ਸਮਝਾਈ ਹੈ, ਜੋ ਹਰ ਗੁਰਸਿੱਖ ਦੇ ਕੰਠਾਗਰ ਹੈ-ਸਾਰਾ ਸ਼ਬਦ ਨਹੀਂ, ਕੁਝ ਤੁਕਾਂ ਵੇਖੋ !

ਗੁਰ ਸਤਿਗੁਰ ਕਾ ਜੋ ਸਿਖ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ।
ਉਦਮੁ ਕਰੇ ਭਲਕੇ ਪਰਭਾਤੀ ਇਸਨਾਨ ਕਰੇ ਅੰਮ੍ਰਿਤ ਸਰਿ ਨਾਵੈ ॥
ਫਿਰ ਚੜੈ ਦਿਵਸ ਗੁਰਬਾਣੀ ਗਾਵੈ ।
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ।
(ਮਹਲਾ ੪, ਸ਼ਬਦ ੧੧ ਪੰਨਾ ੩੦੫ ।")

ਖੇਤੀਬਾੜੀ ਨਾਲ ਸਬੰਧਤ ਵਰਤਾਰੇ ਵੀ, ਮਨੁੱਖ ਨੂੰ ਸੁਚੇਤ ਕਰਨ ਲਈ ਵਰਤੇ ਗਏ ਹਨ। ਸਿਰਫ ਟਿੱਡੀ ਦਲ ਹੀ ਖੇਤੀ ਨਸ਼ਟ ਨਹੀਂ ਕਰਦਾ। ਕਣਕਾਂ ਦੀ ਬਿਜਾਈ ਸਮੇਂ ਸਾਇਬੇਰੀਆ ਦੀਆਂ ਬਰਫਾਨੀ ਟੀਸੀਆਂ ਤੋਂ ਆਉਣ ਵਾਲੀਆਂ ਕੂੰਜਾਂ ਵੀ ਅੰਕੁਰਿਤ ਫਸਲ ਪੁੱਟ ਕੇ ਕਿਸਾਨ ਦੀ ਬੇਧਿਆਨੀ ਦਾ ਠੱਠਾ ਉਡਾਉਂਦੀਆਂ ਸਨ:

"ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥
ਮਹਲਾ ੩, ਸ਼ਬਦ -ਪੰਨਾ ੩੪

ਕੁਝ ਤੁਕਾਂ ਦੀ ਵਿਆਖਿਆ ਲਈ, ਲੇਖਕ ਨੇ ਬਾਪੂ ਜੀ ਵਹਿਮੀ ਦਾ ਪਾਤਰ ਸਿਰਜ ਲਿਆ ਹੈ ਜਿਵੇਂ 'ਰਸੂਲ ਹਮਜ਼ਾਤੋਵ ਨੇ 'ਅਬੂ ਤਾਲਿਬ' ਸਿਰਜਿਆ

ਹੈ "ਮੇਰਾ ਦਾਗਿਸਤਾਨ" ਵਿਚ। ਕਿਸਾਨ ਜੀ ਲਿਖਦੇ ਹਨ: "ਮੈਂ ਤੇ ਬਾਪੂ ਜੀ ਘੋੜੀ ਤੇ ਦੁਪੈਹਰੀਂ ਦੂਸਰੇ ਖੂਹ ਤੇ ਗੇੜਾ ਮਾਰਨ ਚੱਲੇ। ਮੈਂ ਸੁਣਿਆ ਜਾਪੂ ਸਾਹਿਬ ਦਾ ਪਾਠ ਕਰਦੇ ਜਾਪੇ। ਪੁੱਛਿਆ 'ਐਸ ਵੇਲੇ ?' ਕਹਿੰਦੇ ਤੀਸਰੀ ਪਾਤਸ਼ਾਹੀ ਦਾ ਹੁਕਮ ਹੈ:

"ਜੇ ਵੇਲਾ ਵਖਤ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥

ਮਹਲਾ ੩, ਸ਼ਬਦ ੨੨, ਪੰਨਾ ੩੫

ਗੁਰਬਾਣੀ ਦੇ ਮਨੁੱਖੀ ਨਜ਼ਰੀਏ ਦਾ ਐਲਾਨਨਾਮਾ, ਵਰਣਿਤ ਤੁਕਾਂ ਵਿਚ ਥਾਂ ਪਰ ਥਾਂ ਦ੍ਰਿਸਟੀਗੋਚਰ ਹੁੰਦਾ ਹੈ :

"ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕੀਆ ਰੀਸ ॥
ਜਿਥੈ ਨੀਚ ਸਮਾਲੀਅਨ ਤਿਥੈ ਨਦਰਿ ਤੇਰੀ ਬਖਸ਼ੀਸ਼।"

ਮਹਲਾ ੧, ਸ਼ਬਦ ੩, ਪੰਨਾ ੧੫

ਇਹ ਗੁਰਬਾਣੀ ਦਾ ਦੱਬਿਆਂ-ਕੁਚਲਿਆਂ, ਸਤਾਇਆਂ, ਤਰਾਹਿਆਂ ਪ੍ਰਤੀ ਆਪਣਾ ਸਮਰਥਨ ਹੈ।

ਪੂਰੇ ਸਤਿਗੁਰੂ ਦੇ ਸੰਕਲਪ ਨੂੰ ਚੌਥੇ ਪਾਤਸ਼ਾਹ 'ਬਹੁਤ ਵੱਡੀ' ਸਚਿਆਈ ਨੂੰ ਬੜੇ ਸਿੱਧੇ ਸਾਦੇ ਸ਼ਬਦਾਂ ਵਿਚ ਬਿਆਨ ਕਰਦੇ ਹਨ :

"ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ
ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥"

੪-੧੨ ਪੰਨਾ ੩੦੬

ਕਈ ਤੁਕਾਂ ਅਟੱਲ ਸਚਾਈਆਂ ਦਾ ਰੂਪ ਧਾਰਨ ਕਰ ਗਈਆਂ ਹਨ। ਚੌਥੇ ਪਾਤਸ਼ਾਹ ਦੀ ਚੱਲਦੀ ਬਾਣੀ ਵਿਚ, ਤੀਜੇ ਪਾਤਸ਼ਾਹ ਦਾ ਸ਼ਲੋਕ ਜੜਨਾ ਵੀ, ਲੇਖਕ ਮੁਤਾਬਕ ਸਤਿਗੁਰਾਂ ਦੀ ਉਤਮ ਸੰਪਾਦਨ ਕਲਾ ਦਾ ਨਮੂਨਾ ਹੈ। ਸਲੋਕ ਬਹੁਤ ਪਰਸਿੱਧ ਹੈ :

"ਮਾਇਆਧਾਰੀ ਅਤਿ ਅੰਨਾ ਬੋਲਾ ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥

੩-੨-੨੪ ਪੰਨਾ ੩੧੩

ਕਬੀਰ ਜੀ ਦੀ ਬਾਣੀ ਦੇ ਸ਼ਲੋਕ ਬਹੁਤ ਸੌਖਿਆਂ ਮੂੰਹ ਚੜ੍ਹ ਜਾਂਦੇ ਹਨ। ਕਬੀਰ ਜੀ ਦਾ ਵਿਅੰਗ ਵੀ ਬਹੁਤ ਤਿੱਖਾ ਹੈ। ਲੇਖਕ ਕਬੀਰ ਸਾਹਿਬ ਦੀਆਂ ਲੋਕੋਕਤੀ ਦਾ ਰੂਪ ਧਾਰਨ ਕਰ ਚੁੱਕੀਆਂ ਤੁਕਾਂ ਨੋਟ ਕਰਦਾ ਹੈ :

"ਐਸੇ ਲੋਗਨ ਸਿਉ ਕਿਆ ਕਹੀਏ ॥ (ਗਉੜੀ ਚੇਤੀ)
ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ ਗੰਗਾ ਆਨੀ ॥
ਅੱਗੇ ਚਲਕੇ ਕਹਿੰਦੇ ਹਨ :

"ਅਵਰਨ ਹਸਤ ਆਪ ਹਹਿ ਕਾਨੇ ।
ਤਿਨ ਕਉ ਦੇਖਿ ਕਬੀਰ ਲਜਾਨੇ ।" (੬-੪੪, ਪੰਨਾ ੩੨੨)

ਰਾਜਪੂਤ ਇਸਤਰੀਆਂ ਜਦੋਂ ਉਨ੍ਹਾਂ ਦੇ ਪਤੀ ਰਣ-ਭੂਮੀ ਵਿਚ ਵੀਰਗਤੀ ਪਾ ਜਾਂਦੇ ਸਨ, ਨਲੀਏਰ ਨੂੰ ਸੰਧੂਰ ਲਾ ਕੇ ਲਾਲ ਕੱਪੜੇ ਵਿਚ ਲਪੇਟ ਕੇ ਜੌਹਰ ਦੀ ਰਸਮ ਅਦਾ ਕਰਦੀਆਂ ਸਨ । ਇਸ ਵਸਤੂ ਨੂੰ 'ਸੰਧਉਰਾ' ਕਿਹਾ ਜਾਂਦਾ ਸੀ ਤੇ ਜਿਹੜੀ ਇਹਨੂੰ ਹੱਥ ਵਿਚ ਪਕੜ ਲੈਂਦੀ ਸੀ ਉਸ ਨੇ ਹੁਣ ਵਿਲਮੁੱਲ ਨਹੀਂ ਸੀ ਕਰਨੀ-ਸਤੀ ਹੋਣਾ ਹੀ ਹੋਣਾ ਸੀ । ਕਬੀਰ ਜੀ, ਉਸ ਸਤੀ ਦੇ ਹਵਾਲੇ ਨਾਲ, ਜੀਵਨ ਦੇ ਰਣਤੱਤੇ ਵਿਚ ਲੋਕ ਵਿਰੋਧੀ ਤਾਕਤਾਂ ਨਾਲ ਬੇਕਿਰਕ ਲੜਾਈ, ਜੋ ਫੈਸਲਾਕੁੰਨ ਹੋਵੇ ਲੜਨ ਦੀ ਸਿੱਖਿਆ ਇਉਂ ਦਿੰਦੇ ਹਨ ਜੋ ਹੁਣ ਤੱਕ ਹਰ ਮੋਰਚੇ ਵੇਲੇ, ਲਲਕਾਰ ਦੀ ਸ਼ੈਲੀ ਬਣ ਚੁੱਕੀ ਹੈ :

"ਡਗ ਮਗ ਛਾਡਿ ਰੇ ਮਨ ਬਉਰਾ ।
ਅਬ ਤਉ ਜਰੇ ਮਰੇ ਸਿੱਧ ਪਾਈਐ ਲੀਨੋ ਹਾਥ ਸੰਧਉਰਾ ॥(੧੨-੬੮ ਪੰਨਾ ੩੩੮)

ਮਨੁੱਖ ਦੇ ਸਰਬ ਸਰੇਸ਼ਟ ਸਥਾਨ ਦੀ ਨਿਸ਼ਾਨਦੇਹੀ ਵੀ ਗੁਰਬਾਣੀ ਕਰਦੀ ਹੈ, ਜੋ ਮੁਹਾਵਰਾ ਬਣ ਚੁੱਕਾ ਹੈ :

"ਅਵਰਿ ਜੋਨਿ ਤੇਰੀ ਪਨਿਹਾਰੀ ।
ਇਸ ਧਰਤੀ ਮਹਿ ਤੇਰੀ ਸਿਕਦਾਰੀ ॥" ਮਹਲਾ ੫, ੧੨ ਪੰਨਾ ੩੭੪

ਉਨ੍ਹਾਂ ਸਮਿਆਂ ਦੇ ਮਨੁੱਖ ਦੀ ਦਿਹਾੜੀ ਤਿੰਨ ਸੇਰ ਖੁਰਾਕ ਨਾਲ ਲੰਘਦੀ ਸੀ :

"ਤੀਨ ਸੇਰ ਕਾ ਦਿਹਾੜੀ ਮਿਹਮਾਨੁ ॥
ਅਵਰ ਵਸਤਿ ਤੁਝ ਪਾਹਿ ਅਮਾਨ ॥ (੫-੧੪, ਪੰਨਾ ੩੭੪)

ਚੰਗਾ ਹੁੰਦਾ ਜੇ ਕਿਸਾਨ ਜੀ ਇਕ ਵਿਸ਼ੇ ਨਾਲ ਸਬੰਧਤ ਮਿਲਣ ਵਾਲੀਆਂ ਪੰਗਤੀਆਂ ਇਕ ਜਗ੍ਹਾ ਦਰਜ ਕਰ ਦਿੰਦੇ । ਇਸ ਦਾ (ਲੋਕਧਾਰਾ) ਗਹਿਰਾ ਵਿਸ਼ਲੇਸ਼ਣ ਵਿਸ਼ਾ ਨਿਰੂਪਣ ਵਿਚ ਗਹਿਰੀ ਪੈਂਠ ਬਣਾ ਸਕਦਾ ਸੀ । ਫਿਰ ਵੀ ਕਿਸਾਨ ਜੀ ਨੇ ਇਕ ਬੜੇ ਦਿਲਚਸਪ ਤੇ ਲੋੜੀਂਦੇ ਮਜ਼ਮੂਨ ਤੇ ਕਲਮ ਚਲਾਈ ਹੈ । ਆਸ ਕਰਾਂਗੇ ਕਿ ਆਪਣੇ ਇਸ ਕਾਰਜ ਵਿਚ ਉਹ ਹੋਰ ਪਰਪੱਕਤਾ ਗ੍ਰਹਿਣ ਕਰਕੇ, ਗੁਰਬਾਣੀ ਦੀ ਜਨ ਕਲਿਆਣਕਾਰੀ ਭੂਮਿਕਾ ਪ੍ਰਗਟ ਕਰਨਗੇ ।

ਪਿੰਡ ਤੇ ਡਾਕਖਾਨਾ ਕਰੀਵਾਲਾ (ਸਿਰਸਾ)

# ਅਧੂਰਾ ਜਤਨ

-ਸਾਧੂ ਸਿੰਘ ਕਿਸਾਨ

ਮੇਰ ਪਿਤਾ ਸ਼੍ਰੀ ਸੰਤ ਤਰਹਨ ਸਿੰਘ ਜੀ ਵਹਿਮੀ ਨੇਂ-ਪੰਜਾਬੀ ਮੈਨੂੰ ਆਪ ਹੀ ਅੱਖਰ ਪਛਾਣ ਕਰਾਈ। ਪਿੰਡ ਦੇ ਪੰਡਿਤ ਰਲਾ ਰਾਮ ਜੀ ਤੋ ਹਿੰਦੀ ਵਰਣਬੋਧ ਕਰਾਣ ਦੀ ਕਿਰਪਾ ਕੀਤੀ। ਪਿੰਡ ਦੀ ਇਕਲੌਤੀ ਮਸਜਿਦ ਚ ਬੱਚਿਆਂ ਨੂੰ ਪੜ੍ਹਾਂਦੇ ਮੌਲਵੀ ਜੀ ਤੋਂ ਉਰਦੂ ਹਰਫਾਂ ਦੀ ਜਾਣਕਾਰੀ ਹਾਸਲ ਕਰਾਈ। ਪਰ ਸਕੂਲਾਂ ਵਿੱਚ ਜੇਹੜਾ ਲਿਖਣ ਦਾ ਅਭਿਆਸ ਹੋਂਦਾ ਏ-ਮੈ ਓਸ ਗੱਲੋਂ ਕੋਰਾ ਈ ਰਹਿ ਗਿਆ। ਸੰਥਾ ਸਬਕ ਲੈ ਕੇ-ਅਗਲੇ ਦਿਨ ਜਿਓਂ ਦਾ ਤਿਓਂ ਸੁਣਾ ਦੇਣਾ। ਵਧੀਆ ਪੜ੍ਹਦਾ ਜਾਣ ਕੇ-ਲਿਖਾਈ ਦੀ ਕਿਸੇ ਬਹੁਤੀ ਗੌਰ ਨਾਂ ਕੀਤੀ ਜਾਂ ਮੈਂ ਈ ਲਾਡਲਾ ਜਿਹਾ ਸਾਂ-ਖੇਡਦੇ ਰਹਿਣਾਂ। ਨਾਲੇ ਕੀ ਪਤਾ ਸੀ -ਏਨਾਂ ਲਿਖਣਾਂ ਪਏਗਾ ?

ਗੁਰਬਾਣੀ ਬਾਰੇ ਬਹੁਤਾ ਚੇਤਾ ਈ ਨਹੀਂ-ਕਦੋਂ ਪਾਠ ਕਰਨ ਲੱਗ ਪਿਆ। ਇਕ ਦਿਨ ਬਾਪੂ ਜੀ ਨੂੰ ਪੁਛਿਆ-ਗੁਰਬਾਣੀ ਚ ਰਾਗ ਕਿੰਨੇ ਕੁ ਨੇਂ, ਕਹਿੰਦੇ-ਕੰਠ ਕਰ ਲੈ। ਕੰਮ ਆਇਗਾ ਕਬਿੱਤ।

ਸ੍ਰੀ ਰਾਗ-ਮਾਝ ਗਉੜੀ- ਆਸਾ-ਸੁਣ ਭਈ ਬਉਰੀ-
ਗੁਜਰੀ ਗੰਧਾਰੀ ਔ ਬਿਹਾਗੜਾ ਸੁਹਾਇਓ ਹੈ।
ਵਡਹੰਸ ਸੋਰਠਿ ਧਨਾਸਰੀ ਔ ਜੈਤਸਰੀ
ਟੋਡੀ ਔ ਬੈਰਾੜੀ ਵਾ ਤਿਲੰਗ ਸੂਹੀ ਸਾਇਓ ਹੈ।
ਬਿਲਾਵਲ ਸੁ ਗੋਂਡ ਰਾਮਕਲੀ -ਨਟ-ਮਾਲੀ ਗਉੜਾ-
ਮਾਰੂ-ਤੁਖਾਰੀ-ਕੇਦਾਰਾ-ਭੈਰਉ-ਭਾਇਓ ਹੈ।
ਬਸੰਤ-ਸਾਰੰਗ-ਮਲਾਰ ਅਤੇ ਕਾਨੜਾ ਕਲਿਆਨ-
ਪਰਭਾਤੀ ਬਿਭਾਸ ਜੈਜਾਵੰਤੀ ਗੁਣ ਗਾਇਓ ਹੈ।

ਥੋੜੀ ਦੇਰ ਬਾਦ ਓਵੇਂ ਈ ਸੁਣਾ ਕੇ-ਪੁਛਿਆ-ਇਸ ਗ੍ਰੰਥ ਦਾ ਅਸਲ ਨਾਂ ਕੀਹ ਏ ? ਫੁਰਮਾਇਓ ਨੇਂ-ਏਹ ਪਰਮ ਪਵਿੱਤਰ-ਗਿਆਨ ਦਾ ਅਥਾਹ ਸਮੁੰਦਰ ਹੈ-ਇਸ ਦੇ ਅੰਦਰ ਇਸ ਨੂੰ ਪੋਥੀ ਪਰਮੇਸਰ ਦਾ ਥਾਨ, ਕਿਹੈ-ਦੋ ਗ੍ਰੰਥ ਸਾਹਿਬ ਹੋਣ ਕਰਕੇ-ਇਸ ਨੂੰ 'ਆਦਿ ਗ੍ਰੰਥ ਸਾਹਿਬ ਵੀ ਕਿਹਾ ਜਾਦਾ ਏ ਅਤੇ ਦੂਸਰੇ ਨੂੰ 'ਦਸਮ ਗ੍ਰੰਥ ਸਾਹਿਬ ਕਹਿੰਦੇ ਹਨ। ਆਦਿ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ, ਵੀ ਕਿਹਾ ਜਾਂਦੈ-ਕਿਓਂ ਜੋ -ਇਹ ਗੁਰੂ ਸਾਹਿਬਾਂ ਦਾ ਗ੍ਰੰਥ ਹੈ-ਜਾਂ ਸਾਰੇ ਗ੍ਰੰਥਾਂ ਦਾ ਗੁਰੂ ਹੈ। ਮੇਰਾ ਸਵਾਲ ਸੀ ਦੂਸਰਾ ਵੀ ਗੁਰੂਆਂ ਦਾ ਗ੍ਰੰਥ ਹੈ-ਕਹਿੰਦੇ ਓਹ ਕੱਲੇ ਦਸਮ ਜੀ ਦਾ ਹੈ।

ਮੈ ਫਿਰ ਮੋੜ ਪਾਇਆ-ਜਿਸਨੂੰ ਗੁਰੂ ਸਾਹਿਬਾਂ ਨੇ ਪ੍ਰਮੇਸਰ ਦੇ ਥਾਂ ਕਹਿ ਦਿੱਤਾ ਹੋਵੇ-ਉਸਨੂੰ ਕੋਈ ਵੀ-ਵੱਡੇ ਤੋਂ ਵੱਡਾ ਰੁਤਬਾ ਦਿੱਤਾ ਜਾ ਸਕਦਾ ਇ। ਕਹਿੰਦੇ ਠੀਕ ਹੈ-ਠੀਕ ਹੈ।

ਇਕ ਦਿਨ ਸੁਤੇ ਸਿੱਧ ਪਾਠ ਕਰਦਿਆਂ ਅਚਾਨਕ ਖ਼ਿਆਲ ਆਇਆ - ਗੁਰਬਾਣੀ ਚ ਇਸ ਤਰਾਂ ਦੀਆਂ ਪੰਗਤੀਆਂ ਦੀ ਭਰਮਾਰ ਹੈ-ਜੋ ਅਖਾਣਾਂ ਪਰਮਾਣਾਂ ਅਤੇ ਜੀਵਨ ਸੇਧਾਂ ਵਜੋਂ ਵਰਤੀਆਂ ਜਾ ਸਕਦੀਆਂ ਹਨ। ਸੋਚਿਆ-ਪੁਰਾਣਾਂ ਪਾਠੀ ਆਂ-ਕੋਈ ਔਖਾ ਕੰਮ ਨਹੀ।

ਕਈ ਦਿਨ ਲਾ ਕੇ ਚਾਰ ਸੋ ਅਠਾਸੀ ਪੰਨੇ ਤਕ ਦਾ ਖਰੜਾ ਤਿਆਰ ਕਰਕੇ-ਪੰਨ੍ਹੀ ਵਾਲੀਏ ਮਿੱਤਰ ਪਤੱਰਕਾਰ ਦੇ ਹੱਥ ਫੜਾਇਆ, ਜਿਸ ਨੇ ਪ੍ਰਕਾਸ਼ਕ ਬਣਨ ਦਾ ਨਵਾਂ ਕੰਮ ਸ਼ੁਰੂ ਕੀਤਾ ਸੀ। ਪਰੂਫ਼ ਵੇਖਣ ਵੇਲੇ ਪਤਾ ਲੱਗਾ ਬਹੁਤ ਔਖਾ ਕੰਮ ਏ। ਪੁਸਤਕ ਛਪ ਕੇ ਆਈ, ਵੇਖਿਆ-ਗਲਤੀਆ ਰਹਿ ਗਈਆ ਨੇਂ।

ਸੱਜਣਾਂ ਮਿੱਤਰਾਂ ਵੇਖ ਕੇ ਆਖਿਆ-ਕੰਮ ਵਧੀਐ-ਸਾਰੇ ਸਮੁੰਦਰ ਚ ਗੋਤੇ ਲਗਾਓ। ਪਰ ਸੁਧਾਈ ਬੜੀ ਜ਼ਰੂਰੀ ਹੈ।

ਫਿਰ ਦੁਬਾਰਾ ਮੁਢੋਂ ਸੁਢੋਂ '**ਸੁਭਾਸ਼ ਕੰਬੋਜ਼ ਰਾਣੀਆਂ** ਤੋ ਟਾਈਪ ਕਰਵਾ ਕੇ" ਖਰੜਾ ਤਿਆਰ ਕੀਤਾ-ਕਈ ਵਾਧੇ ਕੀਤੇ-ਇਸ ਵਾਰੀ ਜ਼ਰਾ ਖੁੱਭ ਕੇ ਪਾਠ ਕਰਨ ਲੱਗਿਆਂ ਸਮਝ ਆਈ-ਕੰਮ ਬਹੁਤ ਔਖੈ। ਪਰੂਫ ਵੇਹਦਿਆਂ ਪਤਾ ਲੱਗਦੈ-ਕਈ ਪੰਨੇ ਕਿਵੇਂ ਪਲਟੇ ਗਏ ਨੇ-ਕਈ ਥਾਈਂ ਹਰ ਸਬਦ ਚੋਂ ਲਗਾਤਾਰ ਤੁਕਾਂ ਆ ਰਹੀਆਂ ਨੇਂ। ਮੈਂ ਏਡਾ ਆਲਸੀ ਆਂ-ਸੋਚਨਾਂ -ਜੋ ਹੋ ਗਿਆ ਸੋ ਹੋ ਗਿਆ-ਲਿਖਣ ਪਾਰੋਂ ਹੋਰ ਵਾਧੇ ਨਹੀਂ ਕਰਦਾ।

ਅਸਲ ਵਿੱਚ -ਵਿਦਵਾਨਾਂ ਦਾ ਇਕ ਮੰਡਲ ਹੋਵੇ-ਜੇਹੜਾ ਹਰ ਤੁਕ ਸਬਦ ਨੂੰ ਵਿਚਾਰ ਕੇ ਅਮਲ ਕਰੇ। ਮੈਂ ਹੈਰਾਨ ਆਂ-ਜਿੰਨਾਂ ਲਿਖਿਆ ਹੁੰਦਾ ਏ "ਇਸ ਬੀੜ ਦੀ ਸੁਧਾਈ ਦਮਦਮੇ ਸਾਹਿਬ ਵਾਲੀ ਬੀੜ ਨਾਲ ਕੀਤੀ ਗਈ ਹੈ" ਪਤਾ ਨਹੀਂ ਓਹ ਕਿੰਨੇਂ ਜਣੇਂ ਤੇ ਕਿੰਨੀ ਵਾਰ ਪਰੂਫ਼ ਵੇਂਹਦੇ ਹੋਣਗੇ ?

ਮੈਂ ਤਾਂ ਆਪਣੇ ਸਤਿਗੁਰ ਦੇ ਆਸਰੇ ਜੀ-ਜਾਂਨ ਲਾ ਕੇ ਜਤਨ ਕਰਦਾ ਪਿਆ ਹਾਂ-ਜੋ ਕੁਛ ਹੈ -ਹਾਜਰ ਏ-ਪਾਠਕ ਭੁੱਲਾਂ ਨੂੰ ਖਿਮਾਂ ਕਰਦੇ ਹੋਏ-ਗਲਤੀਆਂ ਸੋਧ ਲੈਣ-ਏਹੋ ਬੇਨਤੀ ਹੈ।

ਸਾਧੂ ਸਿੰਘ ਕਿਸਾਨ

## ਗੁਰਬਾਣੀ ਦੀਆਂ ਜੀਵਨ ਜੁਗਤਾਂ

ਗੁਰਬਾਣੀ ਗਿਆਨ ਦਾ ਅਥਾਹ ਸਾਗਰ ਹੈ - ਮੈਂ ਇਹਦੇ ਵਿਚੋਂ ਕੁਝ ਮਨ ਇੱਛੇ ਮਾਣਕ ਮੋਤੀ ਚੁੱਗ ਕੇ ਇਕੱਤਰ ਕੀਤੇ ਹਨ - ਜਿਨ੍ਹਾਂ ਦੀ ਵਰਤੋਂ ਅਖਾਣ-ਪ੍ਰਮਾਣ ਅਤੇ ਜ਼ਿੰਦਗੀ ਨੂੰ ਸਾਰਥਕ ਸੇਧ ਪ੍ਰਾਪਤ ਕਰਨ ਵਜੋਂ ਕੀਤੀ ਜਾ ਸਕਦੀ ਹੈ। ਸਤਿਗੁਰੂ ਸਾਹਿਬਾਨ ਜੀਵਨ ਦੇ ਹਰ ਪੱਖ ਨੂੰ ਬੜੇ ਨੇੜਿਓਂ ਹੋ ਕੇ ਵਰਤ 'ਚ ਲਿਆ ਕੇ ਸੋਝੀ ਬਖ਼ਸ਼ਦੇ ਹਨ - ਇਹ ਤੁਕਾਂ - ਇਹ ਸੰਗਤੀਆਂ - ਇਹ ਸ਼ਬਦ ਸੁੱਚੇ ਮੋਤੀ ਹਨ, ਖ਼ੁਸ਼ਬੂਦਾਰ-ਸਦਾ ਸੁਗੰਧੀ ਪ੍ਰਦਾਨ ਕਰਨ ਵਾਲੇ ਫੁੱਲ-ਇਨ੍ਹਾਂ ਦੀ ਯੋਗ ਵਰਤੋਂ ਕਰਨਾਂ ਸਾਡੀ ਇੱਛਾ ਅਤੇ ਸਮਝ ਤੇ ਨਿਰਭਰ ਕਰਦਾ ਹੈ।

ਗੁਰਬਾਣੀ 'ਚ ਸਭ ਤੋਂ ਵੱਧ-ਪਹਿਲਾ ਅੱਖਰ-ਸ਼ਬਦ ੧ਓ ਔਂਦਾ ਹੈ। ਇਹ ਇਤਨਾ ਪ੍ਰਚਲਤ ਹੈ ਕਿ ਇਸ ਤੋਂ ਬਿਨਾਂ ਕੋਈ ਕੰਮ-ਕੋਈ ਲਿਖਤ-ਕੋਈ ਧਾਰਮਿਕ ਸਿੱਖ ਸਮਾਗਮ ਆਰੰਭ ਨਹੀਂ ਕੀਤਾ ਜਾ ਸਕਦਾ।

ਸਵੇਰੇ ਇਸ਼ਨਾਨ ਕਰਨ ਲੱਗਿਆਂ ਸਿਰ 'ਚ ਪਾਣੀ ਪੈਂਦਿਆਂ ਈ ਸਭ ਤੋਂ ਪਹਿਲਾਂ ੧ਓ ਹੀ ਮੂੰਹੋਂ ਨਿਕਲੇਗਾ। ਸ੍ਰੀ ਆਦਿ ਗ੍ਰੰਥ ਸਾਹਿਬ ਦਾ ਆਰੰਭ ਇਸ ਤੋਂ ਹੁੰਦਾ ਹੈ। ਵਿਚ ਵਾਰ ਵੀ ਥਾਂ ਪਰ ਥਾਂ ਲਿਖਿਆ ਮਿਲਦਾ ਹੈ। ਦਸਵੇਂ ਪਾਤਿਸ਼ਾਹ ਨੇ ਅਰਦਾਸ ਦਾ ਮੁੱਢ ੧ਓ ਤੋਂ ਹੀ ਸ਼ੁਰੂ ਕੀਤਾ ਹੈ। ਇਹ ਇਤਨਾ ਪ੍ਰਚਲਤ ਹੋ ਗਿਐ ਕਿ ਇਸ ਨੂੰ ਮਹਾਂਸ਼ੁਭ ਅਰਥਾਤ ਸ਼ੁਭੰਕਰ ਮੰਨਿਆ ਜਾਣ ਲੱਗਾ। ਇਸ ਤੋਂ ਅੱਗੇ ਬਾਣੀ ਜਪੁਜੀ ਸਾਹਿਬ ਸ਼ੁਰੂ ਹੁੰਦੀ ਹੈ। ਜਿਸਦੇ ਪਹਿਲੇ ਵਾਕ ਹਨ -

**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

ਇਹ ਤਾਂ ਸਚੇ ਦੀ ਸਿਫ਼ਤ-ਸਿਮਰਨ ਹੈ।

ਇਹ ਵਾਕ-ਮੁਹਾਵਰਾ ਐਨਾ ਮੂੰਹ ਚੜ੍ਹਿਆ ਏ ਕਿ ਮੈਨੂੰ ਇਕ ਅਸਲੋਂ ਅਨਪੜ੍ਹ ਮੁੰਡੇ ਨੇ ਆਪਣੀ ਹੱਡਬੀਤੀ ਇੰਜ ਬਿਆਨ ਕੀਤੀ।

ਕਿਸੇ ਮਾਮਲੇ ਵਿਚ ਉਸਨੂੰ ਪੁਲੀਸ ਨੇ ਥਾਣੇ ਲਿਆ ਬਿਠਾਇਆ। ਲਗਾਤਾਰ ਕੁੱਝ ਗੁਣਗੁਣਾਉਂਦਿਆਂ ਮੁਨਸ਼ੀ ਨੇ ਸੁਣ ਲਿਆ। ਪੁੱਛਦੈ ਕੀ ਪੜਦੈਂ ? ਅੱਗੋਂ ਕਹਿੰਦਾ ਏ- ਇਸ ਝੂਠੇ ਕੇਸ 'ਚੋਂ ਬਚਣ ਵਾਸਤੇ ਬਾਬੇ ਦੀ ਬਾਣੀ ਪੜ੍ਹਦਾਂ। ਸਿੱਖ ਮੁਨਸ਼ੀ ਕਹਿੰਦਾ-ਮੈਨੂੰ ਵੀ ਸੁਣਾ ? ਸੁਣਾਉਂਦਾ ਏ-੧ਓ ਸਤਨਾਮ-ਆਦ ਸਚ ਜੁਗਾਦ ਸਚੁ ॥ ਹੈ ਵੀ ਸਚੁ ਹੋਸੀ ਵੀ ਸਚ ॥ ਮੁਨਸ਼ੀ ਕਹਿੰਦੈ ਤੂੰ ਤੇ ਗਲਤ ਪੜ੍ਹੀ ਜਾਨਾਂ ਏਂ। ਉਹ ਕਹਿੰਦਾ, ਠੀਕ ਤੂੰ ਦੱਸ ਦੇ। ਮੁਨਸ਼ੀ ਕਹਿੰਦਾ-ਵਿਚ ਬਾਬੇ ਦਾ ਨਾਂ ਨਹੀਂ ਲੈਂਦਾ-ਆਖ, ਨਾਨਕ ਹੋਸੀ ਭੀ ਸਚੁ ॥ ਕਹਿੰਦਾ -ਲੈ ਏਹ ਕੇਹੜਾ ਔਖਾ ਏ- ਹੁਣ ਇਹੋ

ਆਖੀ ਜਾਨਾਂ। ਨਾਨਕ ਹੋਸੀ ਵੀ ਸਚ-ਏਹ ਸਗੋਂ ਚੰਗਾ ਏ-ਸੱਚ ਈ ਹੋਵੇ। ਮੁਨਸ਼ੀ ਨੇ ਥਾਣੇਦਾਰ ਆਏ ਨੂੰ ਦੱਸਿਆ-ਉਹਨੇ ਸੱਚਾ ਤੇ ਨਿਰਛਲ ਜਾਣ ਕੇ ਛੱਡ ਦਿੱਤਾ। ਅੱਗੇ ਪਹਿਲੀ ਪਉੜੀ ਦੀ ਪਹਿਲੀ ਪੰਗਤੀ ਹੈ -

**ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥**

ਜੇ ਲਗਾਂ ਮਾਤਰਾਂ ਦੇ ਗੇੜ 'ਚ ਨਾ ਪਵੀਏ ਤਾਂ ਇਹ ਤੁਕ ਬਹੁਤ ਮਸ਼ਹੂਰ ਹੈ। ਜਦੋਂ ਕੋਈ ਗੱਲ ਸਾਡੀ ਸੋਚ ਤੋਂ ਬਾਹਰੀ ਹੋ ਜਾਂਦੀ ਏ। ਉਸ ਵੇਲੇ ਇਹ ਪੰਗਤੀ ਸਾਨੂੰ ਬੜਾ ਹੌਂਸਲਾ ਬਖਸ਼ਦੀ ਏ।

ਦੋ ਜਣੇ ਕਿਸੇ ਬਾਰੇ ਗੱਲਾਂ ਕਰਦੇ ਨੇ-ਇਕ ਆਂਹਦੈ-ਉਹਦੀ ਕੀਹ ਗੱਲ ਕਰਨੈਂ-ਉਹ ਤੇ ਮਹਾਂ ਲਾਲਚੀ ਏ-ਨਾ ਉਹਦਾ ਢਿੱਡ ਰੱਜਦੈ-ਨਾ ਦਿਲ ਨਾ ਅੱਖਾਂ ਰੱਜਦੀਆਂ ਨੇ। ਦੂਜਾ ਕਹਿੰਦਾ ਏ-ਇਹੋ ਜਿਹਾਂ ਵਾਸਤੇ ਈ ਬਾਬਾ ਜੀ ਨੇ ਆਖਿਐ-

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥੧॥**

ਇਕ ਆਂਹਦੈ-ਮੈਂ ਇਸ ਕੰਮ ਲਈ ਬੜੀ ਭੱਜ ਦੌੜ ਕੀਤੀ-ਕਈ ਸਿਆਣਿਆਂ ਤੋਂ ਸਲਾਹ ਲਈ-ਖਰਚ ਵੀ ਬੜਾ ਕੀਤਾ-ਪਰ ਕੰਮ ਬਣਿਆ ਨਹੀਂ। ਦੂਜਾ ਕਹਿੰਦੈ-ਬਾਬਾ ਜੀ ਦਾ ਬਚਨ ਹੈ -

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥੧॥**

ਇਕ ਰਿਸ਼ਤੇਦਾਰ ਬੜਾ ਬੀਮਾਰ ਸੀ-ਪਹਿਲੋਂ ਨੇੜਿਓਂ ਇਲਾਜ ਕਰਾਇਆ-ਫਿਰ ਕੁੱਝ ਦੂਰੋਂ, ਜਿੰਨੀ ਵਾਹ ਲੱਗ ਸਕਦੀ ਸੀ ਲਾਈ, ਕਿਤੋਂ ਮੋੜ ਨਾ ਪਿਆ ਤੇ ਉਹ ਚਲ ਵਸਿਆ। ਬਾਬੇ ਦੀ ਬਾਣੀ ਧੀਰਜ ਦਿੰਦੀ ਏ -

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਦੂਸਰੀ ਪਉੜੀ 'ਚ ਏਸੇ ਗੱਲ ਨੂੰ ਇੰਜ ਸਮਝਾਇਐ-

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨਾ ਕੋਇ ॥ਪਉੜੀ॥੨॥**

ਰੱਬ ਕਈਆਂ ਨੂੰ ਛੱਪਰ ਪਾੜ ਕੇ ਨਿਆਮਤਾਂ ਨਾਲ ਮਾਲਾ ਮਾਲ ਕਰ ਦੇਂਦੈ ਤਾਂ ਅਸੀਂ ਇੰਜ ਆਖਣ ਲਈ ਮਜਬੂਰ ਹੋ ਜਾਂਦੇ ਹਾਂ -

**ਦੇਦਾ ਦੇ ਲੈਦੇ ਥਕਿ ਪਾਹਿ ॥ਪਉੜੀ॥੩॥**

ਜੋ ਸੋਚਨੇ ਆਂ ਨਹੀਂ ਹੋਂਦਾ ਜੋ ਕਰਨੇ ਆਂ ਸਿਰੇ ਨਹੀਂ ਚੜ੍ਹਦਾ-ਤਾਂ ਬਾਬਾ ਜੀ ਦਾ ਵਾਕ ਚੇਤੇ ਆਏਗਾ-

**ਥਾਪਿਆ ਨ ਜਾਇ ਕੀਤਾ ਨ ਹੋਇ ॥੪॥**

ਜੋ ਕੋਈ ਗੁਰੂ ਪ੍ਰਮੇਸ਼ਰ ਦੀ ਰਜ਼ਾ ਵਿਚ ਰਾਜ਼ੀ ਰਹਿਕੇ ਚੱਲਦੈ-ਬਾਬਾ ਜੀ ਕਹਿੰਦੇ ਨੇ। ਉਸਦੀ ਸਿਫਤ ਕੀਤੀ ਨਹੀਂ ਜਾ ਸਕਦੀ-

**ਮੰਨੇ ਕੀ ਗਤਿ ਕਹੀ ਨਾ ਜਾਇ ॥ਪਉੜੀ ॥੧੨॥**

ਕਿਸੇ ਧਰਮ ਦੇ ਤੱਤ ਬਾਰੇ ਪੁੱਛਿਆ, ਬਾਬਾ ਜੀ ਨੇ ਬੜੇ ਸੰਖੇਪ 'ਚ ਦੱਸਿਆ-

**ਧੌਲੁ ਧਰਮੁ ਦਇਆ ਦਾ ਪੂਤੁ ॥ਪਾਉੜੀ॥੧੬॥**

ਸ਼ੰਕਾਲੂ ਕਹਿੰਦੈ-ਦਇਆ ਇਤਨੀ ਸ਼ਕਤੀਸ਼ਾਲੀ ਹੈ ? ਸਾਰੀ ਸ੍ਰਿਸ਼ਟੀ ਦਾ ਭਾਰ ਚੁੱਕੀ ਫਿਰਦੀ ਹੈ । ਬਾਬਾ ਜੀ ਦਸਦੇ ਨੇ-ਕੇਵਲ ਇਹ ਧਰਤੀ ਨਹੀਂ ਹੋਰ ਵੀ ਅਨੇਕਾਂ ਹਨ -

**ਧਰਤੀ ਹੋਰੁ ਪਰੈ ਹੋਰੁ ਹੋਰੁ ॥ਪਉੜੀ॥੧੬॥**

ਅੱਜ ਸਾਇੰਸਦਾਨਾਂ ਬੜੀ ਮੁਸ਼ਕਿਲ ਨਾਲ ਪਤਾ ਕੀਤਾ-ਸੰਸਾਰ ਹੋਂਦ ਵਿਚ ਕਿਵੇਂ ਆਇਐ-ਉਹਦਾ ਨਾਂ ਬਿੱਗਬੈਂਗ ਧਰਿਓ ਨੇਂ । ਬਾਬਾ ਜੀ ਨੇ 500 ਸਾਲ ਪਹਿਲਾਂ ਹੀ ਕਹਿ ਦਿੱਤਾ ਸੀ-

**ਕੀਤਾ ਪਸਾਉ ਏਕੋ ਕਵਾਉ ॥ਪਉੜੀ॥੧੬॥**

ਬਾਬਾ ਜੀ ਦਾ ਇਹੋ ਜਿਹੇ ਬੰਦਿਆਂ ਨਾਲ ਵਾਹ ਪਿਆ ਹੋਵੇਗਾ-ਤਾਂ ਹੀ ਆਖਿਐ ਨਾ-

**ਅਸੰਖ ਮੂਰਖ ਅੰਧ ਘੋਰ ॥**
**ਅਸੰਖ ਚੋਰ ਹਰਾਮ ਖੋਰ ॥ਪਉੜੀ॥੧੮॥**

ਵੇਖ ! ਤੇਰਾ ਕੀਤਾ ਈ ਤੇਰੇ ਅੱਗੇ ਆਇਐ-ਬਾਬੇ ਦਾ ਆਖਿਆ ਭੁੱਲ ਗਿਓਂ ! ਹੁਣ ਤੁਰਿਆ ਫਿਰ-

**ਆਪੇ ਬੀਜਿ ਆਪੇ ਹੀ ਖਾਹੁ ॥**
**ਨਾਨਕ ਹੁਕਮੀ ਆਵਹੁ ਜਾਹੁ ॥ਪਉੜੀ॥੨੦॥**

ਕਈ ਜਣੀਆਂ ਇਕੱਠੀਆਂ ਬੈਠੀਆਂ ਸਨ-ਭਗਵੇਂ ਕੱਪੜਿਆਂ ਵਾਲਾ ਮੋਢੇ ਝੋਲਾ ਲਟਕਾਈ ਆ ਗਿਆ-ਬੀਬੀਓ ! ਅੱਜ ਦਿਨ ਦਿਹਾਰ ਏ-ਜੋਗੀ ਨੂੰ ਖੈਰ ਪਾਓ ! ਕਹਿੰਦੀਆਂ-ਖੈਰ ਤੇ ਲੈ ਜਾ-ਦਿਨ ਦਿਹਾਰ ਦਾ ਤੈਨੂੰ ਕੀ ਪਤਾ-ਬਾਬਾ ਜੀ ਤੇ ਆਖਿਐ-

**ਥਿਤਿ ਵਾਰੁ ਨ ਜੋਗੀ ਜਾਣੈ ॥੨੧॥**

ਉਹ ਵਿਚਾਰਾ ਤਾਂ ਦਾਣਿਆਂ ਦਾ ਬੁੱਕ ਲੈ ਕੇ ਚਲਾ ਗਿਆ । ਬਾਲ ਮਨ ਬਾਪੂ ਜੀ ਨੂੰ ਸ਼ੰਕਾ ਗ੍ਰਸਤ ਹੋ ਕੇ ਪੁੱਛਦੈ-ਕਈ ਜੋਗੀ ਵਾਹਵਾ ਸਿਆਣੇ ਜਾਪਦੇ ਨੇ-ਕਿਸੇ ਨੂੰ ਵੀ ਨਹੀਂ ਪਤਾ ਹੋਂਦਾ ? ਬਾਪੂ ਜੀ ਕਹਿੰਦੇ, ਬੀਬੀਆਂ ਨੂੰ ਏਹਦੇ ਅਰਥ ਦਾ ਪਤਾ ਨਹੀਂ-ਸਾਰਾ ਸ਼ਬਦ ਪੜ੍ਹਿਆਂ ਪਤਾ ਲੱਗ ਜਾਂਦਾ ਏ । ਇਹ ਸ੍ਰਿਸ਼ਟੀ ਕਦੋਂ ਸਾਜੀ ਗਈ ਏ । ਉਹਦੇ ਥਿੱਤ ਵਾਰ ਦਾ ਪਤਾ ਨਹੀਂ ਲੱਗ ਸਕਦਾ ।

ਘਰ ਵਿਚ ਕਿਸੇ ਆਖਣਾ ਐਹ ਚੀਜ ਥੋੜੀ ਏ । ਸਾਡੀ ਜਨਮ ਦਾਤੀ ਨਾਲੋਂ ਵੱਡੇ ਬੇਬੇ ਭਿੰਡਰ ਜੀ (ਉਹ ਏਨੇ ਚੰਗੇ ਸਨ-ਮਾਤਰ ਮਾਂ ਆਖਣ ਤੇ ਜੀ ਨਹੀਂ ਕਰਦਾ) ਨੇ ਆਖਣਾ ਥੋੜੀ ਨਾ ਆਖੋ !

**ਬਹੁਤਾ ਕਹੀਐ ਬਹੁਤਾ ਹੋਇ ।।ਪਉੜੀ ।।੨੪।।**

ਬਾਪੂ ਜੀ ਨੇ ਦੱਸਿਆ-ਉਹ ਪ੍ਰਮੇਸ਼ਰ ਬਿਅੰਤ ਹੈ । ਉਸ ਨੂੰ ਜਿੰਨਾ ਵੱਡਾ ਆਖ ਲਓ । ਉਸ ਤੋਂ ਵੀ ਵੱਡਾ ਹੈ-ਉਸ ਦਾ ਅੰਤ ਨਹੀਂ ਪਾਇਆ ਜਾਂਦਾ ।

ਇਕ ਸਿੱਖ ਨੇ-ਨਾਂ ਨਹੀਂ ਲੈਣਾ-ਕਿਸੇ ਤੋਂ ਕੁੱਝ ਮਾਇਆ ਲੈ ਲਈ । ਸਤਿਗੁਰੂ ਜੀ ਕੋਲ ਸ਼ਿਕਾਇਤ ਗਈ-ਜਾਂ ਪੁਛਿਓ ਨੇ-ਤਾਂ ਕਹਿੰਦਾ-ਮੇਰੇ ਵਾਸਤੇ ਬਾਣੀ 'ਚ ਲਿਖਿਐ-

**ਕੇਤੇ ਲੈ ਲੈ ਮੁਕਰੁ ਪਾਹਿ ।।ਪਉੜੀ ।।੨੫।।**

ਗੁਰੂ ਜੀ ਕਿਹਾ ਅਗਲੀ ਤੁਕ ਪੜ੍ਹ ! ਕਹਿੰਦਾ ਜੀ-ਮੇਰੇ ਹਿੱਸੇ ਇਕੋ ਪੰਗਤੀ ਔਂਦੀ ਏ ! ਅੱਗੋਂ ਕਿਸੇ ਹੋਰ ਸਿੱਖ ਨੂੰ ਆਖੋ ! ਗੱਲ ਹਾਸੇ ਪੈ ਗਈ । ਸਤਿਗੁਰਾਂ ਸਹਿਜ ਨਾਲ ਸਮਝਾਇਆ-ਇਹ ਤੁਕ ਭਲੇ ਪੁਰਸ਼-ਗੁਰ ਸਿੱਖਾਂ ਵਾਸਤੇ ਨਹੀਂ-ਏਹਦਾ ਲਹਿਣਾ ਦੇ ਦੇ । ਕਹਿੰਦਾ ਸਤਿ ਬਚਨ ਜੀ !

ਕਿਸੇ ਮਾੜੇ ਤੇ ਤਗੜਾ ਵਾਧਾ ਕਰਦਾ ਹੋਵੇ-ਹਰ ਕੋਈ ਆਖੇਗਾ-

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ।।ਪਉੜੀ ।।੩੩।।**

ਬਾਬਾ ਜੀ ਨੇ ਬੜਾ ਗੰਭੀਰ ਫਲਸਫਾ ਬੜੇ ਥੋੜੇ ਸਾਦੇ ਸ਼ਬਦਾਂ ਵਿਚ ਬਿਆਨ ਕਰ ਦਿੱਤਾ ਹੈ ।

ਸਲੋਕ

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ।।**

ਮੇਰੀ ਸਮਝ ਵਿਚ ਧਰਤੀ ਨੂੰ ਮਾਤਾ ਆਖਿਆ ਹੈ-ਪਰ ਮਾਤਾ ਵੀ ਧਰਤੀ ਸਮਾਨ ਧੀਰਜ ਵਾਲੀ ਹੁੰਦੀ ਏ-ਤਾਂ ਹੀ ਬੱਚਿਆਂ ਨੂੰ ਪਾਲ ਸਕਦੀ ਏ ।

ਬਾਬਾ ਜੀ ਨੇ ਕਿਹੈ-

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ।।**

ਮੈਨੂੰ ਇਸ ਦਾ ਏਹ ਭਾਵ ਸਮਝ ਆ ਰਿਹੈ-ਤੁਸੀਂ ਆਪਣੇ ਕੰਮਾਂ-ਵਰਤਾਂ-ਕਰਤੱਬਾਂ ਨਾਲ ਕਿਸੇ ਤੋਂ ਦੂਰ ਨੇੜੇ ਜਾਂ ਕਿਸੇ ਨੂੰ ਦੂਰ ਨੇੜੇ ਕਰ ਲੈਂਦੇ ਓ !

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਪਾਠ-ਅਖੰਡ ਪਾਠ ਕੀਤੇ ਹਨ । ਹੁਣ ਪੌਣੀ ਸਦੀ ਤੋਂ ਅੱਗੇ ਜਾਕੇ ਵੀ ਏਹੋ ਸਮਝ ਆਈ ਏ-ਜਪੁ ਸਾਹਿਬ-ਸਾਰੀਆਂ ਬਾਣੀਆਂ ਤੋਂ ਪੜ੍ਹਣ ਵਿਚ ਸਰਲ ਪਰ ਸਮਝਣ ਵਿਚ ਬਹੁਤ ਹੀ ਗੋਹੜ ਹੈ ।

ਅੱਗੇ ਸੋ ਦਰੁ-ਸੋ ਪੁਰਖੁ ਅਤੇ ਸੋਹਿਲਾ ਦੇ ਸਾਰੇ ਸ਼ਬਦ, ਜੇਹੜੇ ਰਾਗਾਂ ਵਿਚ ਔਣਗੇ-ਏਹਨਾਂ ਬਾਰੇ ਉਦੋਂਕੇ ਸਮੇਂ ਹੀ ਵਿਚਾਰ ਕਰਨ ਦਾ ਮਨ ਬਣਿਐ ।

## ਸਿਰੀ ਰਾਗੁ

ਪੰਚਮ ਪਾਤਸ਼ਾਹਾਂ ਦੀ ਰਾਗਾਂ ਬਾਰੇ ਜਾਣਕਾਰੀ ਬਿਅੰਤ ਹੈ । ਰਾਗਾਂ ਵਿਚੋਂ

ਗੁਰੂ ਜੀ ਨੇ ਸ੍ਰੀ ਰਾਗ ਨੂੰ ਪਹਿਲਾ ਸਥਾਨ ਬਖ਼ਸ਼ਿਆ ਹੈ, ਅਤੇ ਇਸ ਵਿਚ ਵੀ ਆਪਿ ਨਰਾਇਣ-ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਤਰਤੀਬ ਵਿਚ ਪਹਿਲੇ ਥਾਂ 'ਤੇ ਰੱਖਿਆ ਹੈ ।

ਪ੍ਰਥਮ ਗੁਰੂ ਜੀ ਦਾ ਪ੍ਰਥਮ ਰਾਗੁ ਸ੍ਰੀ ਰਾਗੁ ਵਿਚ ਪ੍ਰਥਮ ਸ਼ਬਦ ਹੈ । ਜੋ ਜਨ ਜਨ ਦਾ ਧਿਆਨ ਆਪਣੇ ਵੱਲ ਖਿੱਚਦਾ ਹੈ । ਗੁਰਬਾਣੀ ਦੀ ਠੀਕ ਵਿਆਖਿਆ ਨਾ ਹੋ ਸਕਦੀ ਏ-ਨਾ ਜਤਨ ਕਰਾਂਗਾ । ਪਹਿਲੇ ਅੱਖਰ ਹੀ ਭੇਟ ਕਰਨ ਦਾ ਜਤਨ ਹੋਇਗਾ ।

**ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥**
**ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨਾ ਆਵੈ ਨਾਉ ॥**
**ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥**
**ਮੋਹਣੀ ਮੁਖਿ ਮਣੀ ਸੋਹੈ .......**
**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ .......**
**ਮਤੁ ਦੇਖਿ ਭੂਲਾ ਵੀਸਰੈ ॥**
**ਸੁਲਤਾਨੁ ਹੋਵਾ ਮੇਲਿ ਲਸਕਰ**
**ਹੁਕਮ ਹਾਸਲੁ ਕਰੀ ਬੈਠਾ ॥ਮਹਲਾ ੧, ਸ਼ਬਦ ੧ ਪੰਨਾ ੧੪॥**

ਇਸ ਤੋਂ ਅਗਲਾ ਸ਼ਬਦ ਵੀ ਏਸੇ ਲੀਹ 'ਤੇ ਚੱਲਦਾ ਜਾਪਦਾ ਹੈ ।

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥**
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨਾ ਥਾਉ ॥**
**ਭੀ ਤੇਰੀ ਕੀਮਤਿ ਨਾ ਪਵੈ .......**
**ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥**
**ਅਗੀ ਸੇਤੀ ਜਲੀਆ ਭਸਮ ਸੇਤੀ ਰਲਿ ਜਾਉ ॥**
**ਭੀ ਤੇਰੀ ਕੀਮਤਿ ਨਾ ਪਵੈ .......**
**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥**
**ਨਦਰੀ ਕਿਸੈ ਨਾ ਆਵਊ ਨਾ ਕਿਛੁ ਪੀਆ ਨ ਖਾਉ ॥**
**ਭੀ ਤੇਰੀ ਕੀਮਤਿ ਨਾ ਪਵੈ .......**
**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥**
**ਮਸੂ ਤੋਟਿ ਨਾ ਆਵਈ ਲੇਖਣਿ ਪਉਣੁ ਚਲਾਉ ॥**
**ਭੀ ਤੇਰੀ ਕੀਮਤਿ ਨਾ ਪਵੈ ॥੧-੨-੧੪॥**

ਪਹਿਲੇ ਸਬਦ ਦੀ ਤੀਸਰੀ ਤੁਕ ਵਿਆਖਿਆ ਕਰਦੀ ਏ -

ਮਤ ਦੇਖਿ ਭੂਲਾ ਵੀਸਰੈ ॥

ਇੰਜ ਈ ਦੂਸਰੇ ਨੂੰ ਵੀ ਤੀਸਰੀ ਤੁਕ ਰਾਹੀਂ ਵਿਆਖਿਆ ਹੈ-

ਭੀ ਤੇਰੀ ਕੀਮਤਿ ਨਾ ਪਵੈ ॥

ਹੁਣ ਤੀਸਰਾ ਸਬਦ ਵੇਖੀਏ-ਕੀ ਹੁਕਮ ਕਰਦਾ ਹੈ ।

ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥

ਅੱਗੇ ਜਾਕੇ ਆਖਿਐ-

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥

ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥

ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੧-੩-੧੫॥

ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥......

ਰਸ ਕਸ ਆਪ ਸਲਾਹਣਾ ਏ ਕਰਮ ਮੇਰੇ ਕਰਤਾਰ ॥ ੧-੪-੧੫॥

ਅਮਲੁ ਗਲੋਲ਼ਾ ਕੂੜ ਕਾ ਦਿੱਤਾ ਦੇਵਣਿ ਹਾਰਿ ॥ .......

ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥ .......

ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥੧-੫-੧੫॥

ਨਾਵ ਜਿਨਾ ਸੁਲਤਾਨ ਖਾਨ ਹੋਂਦੇ ਡਿਠੇ ਖੇਹ ॥੧-੬-੧੬॥

ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥

ਜਿਤੁ ਖਾਧੈ ਤਨੁ ਪੀੜੀਐ ....

ਜਿਤੁ ਚੜਿਐ ਤਨੁ ਪੀੜੀਐ ...........

ਜਿਤੁ ਪੈਧੈ ਤਨੁ ਪੀੜੀਐ ....

ਜਿਤੁ ਸੁਤੈ ਤਨੁ ਪੀੜੀਐ ॥੧-੭-੧੭॥

ਬਾਬਾ ਜੀ ਦੇ ਇਹ ਸ਼ਬਦ-ਜਿਵੇਂ ਸੋਚਣ ਵਾਲੇ ਨੂੰ ਸਾਹ ਨਹੀਂ ਲੈਣ ਦੇਂਦੇ ਪਏ ।

ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨਾ ਸਕੈ ਕੋਇ ॥੧-੪-੧੭॥

ਇਹ ਸਤਿਗੁਰ ਸਿਫ਼ਤਾਂ ਦੀਆਂ ਸਿਖ਼ਰਾਂ ਹਨ -

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥

ਗੁਰ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥੧-੯-੧੭॥

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥

ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥੧-੧੦-੧੭॥

ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥੧-੧੧-੧੮॥

ਆਪਿ ਸੁਜਾਣੁ ਨਾ ਭੁਲਈ ਸਚਾ ਵਡ ਕਿਰਸਾਣੁ ॥੧-੧੩-੧੮॥

ਸਾਇੰਸਦਾਨ ਅਜੇ ਤੱਕ ਮੱਥਾ ਮਾਰਦੇ ਫਿਰਦੇ ਨੇ-ਬਾਬਾ ਜੀ ਤਾਂ ਪਹਿਲਾਂ ਹੀ ਨਿਰਣਾ ਕਰਕੇ ਦੱਸ ਰੱਖਿਆ ਹੈ । ਇੰਜ ਹੋਂਦ ਵਿਚ ਆਇਐ ਸੰਸਾਰ ਅਤੇ ਹੁਣ ਵੀ ਇੰਜੇ ਹੀ ਵਰਤ ਰਿਹੈ-

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥ ੧-੧੫-੧੯॥**
**ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥**
**ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥੧-੧੭- ੨੦॥**
**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥੧-੧੮- ੨੦॥**
**ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥ ੧-੧੯-੨੧॥**

ਜੇ ਪਿਆਰਾ ਇਕ ਸਕਿੰਟ ਵੀ ਚੇਤਿਓਂ ਵਿਸਰ ਜ਼ਾਵੇ-ਏਦੂੰ ਵੱਡਾ ਰੋਗ ਕੋਈ ਨਹੀਂ ।

**ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥੧-੨੦-੨੦॥**

ਏਥੇ ਬਾਬਾ ਜੀ ਸਾਨੂੰ ਤਾੜਨਾ ਕਰਦੇ ਹਨ -

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥...........**
**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**
**ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੧-੨੪-੨੩॥**

ਬਾਣੀ ਉਚਾਰਦੇ ਬਾਬਾ ਜੀ-ਤੂੰ ਹੀ ਤੂੰ ਤੇ ਆ ਜਾਂਦੇ ਹਨ-ਸਭ ਕੁੱਝ ਆਪ ਹੀ ਆਪ ਹੈ ।

**ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥ .....**
**ਆਪੇ ਮਾਛੀ ਮਾਛੁਲੀ ਆਪੇ ਪਾਣੀ ਜਾਲੁ ॥ ........**
**ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥੧-੨੫-੨੩॥**

ਇੰਜ ਲਗਦੈ ਜਿਵੇਂ ਕਿਸੇ ਕਾਜ਼ੀ ਨਾਲ ਵਿਚਾਰ ਚਰਚਾ ਹੋ ਰਹੀ ਹੋਵੇ ।

**ਸੋਈ ਮਉਲਾ ਜਿਨਿ ਜਗੁ ਮਉਲਿਆ .... ਮਰਣਾ ਮੁਲਾ ਮਰਣਾ ॥ ਭੀ ਕਰਤਾਰਹੁ ਡਰਣਾ ॥ .... ਸੋਈ ਕਾਜੀ ਜਿਨਿ ਆਪੁ ਤਜਿਆ ॥ .... ਪੰਜ ਵਖ਼ਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥੧-੨੮-੨੪॥**

ਨਿੱਜ ਬਾਰੇ ਸੱਚ ਲਿਖਣ ਦੀ ਜਾਚ-ਗੁਰੂ ਬਾਬੇ ਤੋਂ ਸਿੱਖਣੀ ਬਹੁਤ ਹੀ ਜ਼ਰੂਰੀ ਹੈ । ਫਿਰ ਪੰਜਵੇਂ ਪਾਤਸ਼ਾਹ ਵੀ ਬਿਨਾਂ ਕਾਂਟ ਛਾਂਟ ਤੋਂ ਦਰਜ ਕਰਨ ਦੀ ਕਮਾਲ ਹਿੰਮਤ ਕੀਤੀ ਹੈ । ਸਾਡੇ ਵਾਸਤੇ ਸਿਖਿੱਆ ਹੈ -

**ਏਕੁ ਸੁਆਨੁ ਦੁਇ ਸੁਆਨੀ ਨਾਲਿ ॥ .... ਕੂੜੁ ਛੁਰਾ ਮੁਠਾ ਮੁਰਦਾਰੁ ॥**

**ਧਾਣਕ ਰੂਪਿ ਰਹਾ ਕਰਤਾਰ ॥....ਹਉ ਬਿਗੜੈ ਰੂਪਿ ਰਹਾ ਬਿਕਰਾਲ ॥ ....ਪਰ ਘਰੁ ਜੋਹੀ ਨੀਚ ਸਨਾਤਿ ॥ .... ਫਾਹੀ ਸੁਰਤਿ ਮਲੂਕੀ ਵੇਸੁ ॥ ਹਉ ਠਗਵਾੜਾ ਠਗੀ ਦੇਸੁ ॥.... ਮੈ ਕੀਤਾ ਨ ਜਾਤਾ ਹਰਾਮ ਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰ ॥ ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੧-੨੯-੨੪॥**

ਜਿਵੇਂ ਆਖਿਆ ਜਾਂਦਾ ਹੈ-ਓਦੋਂ ਦੇ ਸ਼ਰਧਾਵਾਨ ਸਿੱਖਾਂ ਦੀ ਪ੍ਰੀਖਿਆ ਵਾਸਤੇ ਇਹ ਰੂਪ ਧਾਰਨ ਕੀਤਾ- ਪਰ ਇਹ ਜਿਉਂ ਦੇ ਤਿਉਂ ਤੋਂ ਵੀ ਵੱਧ ਲਿਖ ਧਰਨ ਦੀ ਕੀਹ ਮਜਬੂਰੀ ਬਣ ਗਈ ? ਸ਼ਾਇਦ ਏਸੇ ਕਰਕੇ ਹੀ ਅਗਲੇ ਸਬਦ ਵਿਚ ਕਹਿੰਦੇ ਹਨ -

**ਜੇਹੀ ਸੁਰਤਿ ਤੇਰਾ ਤਿਨ ਰਾਹੁ ॥ .......**

**ਕਰਣੀ ਬਾਝਹੁ ਘਟੇ ਘਟਿ ॥੧-੩੦-੨੫॥**

ਮੇਰੀ ਸਮਝ ਵਿਚ ਉਪਰਲੇ ਸੁਆਲ ਦੇ ਜੁਆਬ ਰੂਪ ਹੀ ਇਹ ਸਬਦ ਉਚਾਰਿਆ ਹੈ ।

**ਤੂ ਦਰੀਆਉ ਦਾਨਾ ਬੀਨਾ .... ਜੋ ਕਛੁ ਕਰੀ ਸੁ ਤੇਰੈ ਹਦੂਰਿ ॥ ....**

**ਤੂ ਦੇਖਹਿ ਹਉ ਮੁਕਰਿ ਪਾਉ ॥੧-੩੧-੨੫॥**

ਅੱਗੇ ਸਾਡੇ ਵਾਸਤੇ ਸਪਸ਼ਟ ਹੁਕਮ ਕਰਦੇ ਹਨ ।

**ਆਪਿ ਬੀਜਿ ਆਪੇ ਹੀ ਖਾਇ ॥੧-੩੨-੨੫॥**

ਕਿਤਨੀ ਵੱਡੀ ਸਿੱਖਿਆ ਹੈ -

**ਵਿਚਿ ਦੁਨੀਆ ਸੇਵ ਕਮਾਈਐ ॥**

**ਤਾਂ ਦਰਗਹ ਬੈਸਣੁ ਪਾਈਐ ॥੧-੩੩-੨੬॥**

ਇੰਜ ਲੱਗਿਆ-ਪੰਚਮ ਪਾਤਸ਼ਾਹ ਨੇ ਨਾਨਕ ਬਾਣੀ ਦੇ ਸਬਦ-ਜਿਵੇਂ ਛਾਂਟਵੇਂ-ਸ੍ਰੀ ਰਾਗੁ ਦੇ ਮੁੱਢ ਵਿਚ ਇਕੱਤਰ ਕਰ ਦਿੱਤੇ ਹੋਣ ।

ਸਤਿਗੁਰ ਸੇਵਾ ਬਾਰੇ ਤੀਸਰੀ ਪਾਤਸ਼ਾਹੀ ਦੀ ਬਾਣੀ ਉਚੇਚੀ ਸਿੱਖਿਆ ਬਖਸ਼ਦੀ ਹੈ ।

**ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥੩-੧-੨੬॥**

ਹੋਰ ਵੇਖੋ -

**ਕੁਲੁ ਉਧਾਰਹਿ ਆਪਣਾ ਧੰਨ ਜਣੇਦੀ ਮਾਇ ॥੩-੫-੨੮॥**

ਅੱਗੇ ਬਹੁਤ ਵੱਡੀ ਸਿੱਖਿਆ ਹੈ ।

**ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥ ੩-੧੧- ੩੦॥**

ਏਸੇ ਗੱਲ ਨੂੰ ਦੋਹਰ ਲਾਂਦੇ ਹਨ –

**ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ।।੩–੧੫–੩੨।।**

ਤੀਸਰੀ ਪਾਤਸ਼ਾਹੀ ਦਾ ਫੁਰਮਾਣ ਹੈ ।

**ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ।।੩–੧੬–੩੨।।**

ਪਾਤਸ਼ਾਹ ਸੁਚੇਤ ਕਰਦੇ ਹਨ ।

**ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ।।੩–੨੧–੩੪** ਨਹੀਂ ਤੇ

**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ।।੩–੨੧–੩੪।।**

ਮੈਂ ਤੇ ਬਾਪੂ ਜੀ ਦੁਪੈਹਰੀ ਦੂਸਰੇ ਖੂਹ ਨੂੰ–ਘੋੜੀ ਤੇ ਗੇੜਾ ਮਾਰਨ ਚੱਲੇ । ਮੈਂ ਸੁਣਿਆਂ ਜਾਪੁ ਸਾਹਿਬ ਦਾ ਪਾਠ ਕਰਦੇ ਜਾਪੇ । ਪੁਛਿਆ ਐਸ ਵੇਲੇ ? ਕਹਿੰਦੇ –ਤੀਸਰੀ ਪਾਤਸ਼ਾਹੀ ਦਾ ਹੁਕਮ ਹੈ ।

**ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ।।੩–੨੨– ੩੫।।**

**ਧਰਮ ਰਾਇਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ।। ੩–੩੦– ੩੮।।**

ਸਾਡੀ ਹਾਲਤ ਬਿਆਨ ਕਰਦੇ ਹਨ –

**ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ।।੩–੩੧–੩੯।।**

ਚੌਥੀ ਪਾਤਸ਼ਾਹੀ ਬੇਨਤੀ ਕਰਦੇ ਹਨ –

**ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ।।੪–੧–੩੯।।**

ਗੁਰੂ ਦੀ ਸਿਫਤੁ ਕਰਦੇ ਹਨ –

**ਸਤਿਗੁਰੁ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ ।।੪–੨–੪੦।।**

ਨਿਰਮਾਣਤਾ ਦੀ ਸਿਖਰ ਸਿਰਜਦੇ ਨੇ –

**ਉਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ।।੪–੪–੪੧।।**

ਪੰਜਵੇਂ ਪਾਤਸ਼ਾਹ ਦਾ ਫੁਰਮਾਣ ਹੈ –

**ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ।।੫–੨–੪੨।।**

ਹੋਰ ਹੁਕਮ ਹੈ –

**ਪ੍ਰਾਣੀ ਤੂੰ ਆਇਆ ਲਾਹਾ ਲੈਣਿ ।।**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ।।੫–੩–੪੩।।**

ਏਹ ਪੰਗਤੀ ਬਹੁਤ ਬੱਸਾਂ ਟਰੱਕਾਂ ਤੇ ਲਿਖੀ ਮਿਲਦੀ ਹੈ –

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ।। ੫–੬– ੪੪।।**

ਬੜਾ ਸਪਸ਼ਟ ਹੁਕਮ ਹੈ –

**ਮਿਹਰ ਕਰੇ ਜਿਸੁ ਮਿਹਰਵਾਨੁ ਤਾ ਕਾਰਜੁ ਆਵੈ ਰਾਸਿ ।।੫–੭–੪੪।।**

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ।।੫–੧੩–੪੭।।**

**ਧੰਨ ਪੰਚਮ ਪਾਤਸ਼ਾਹ ।**

ਅਖਬਾਰ ਵਿੱਚ ਫੋਟੋ ਥੱਲੇ ਲਿਖਿਆ ਸੀ ਇਸ ਆਦਮੀ ਦਾ ਵਜ਼ਨ ਤਿੰਨ ਕੁੰਟਲ 30 ਕਿੱਲੋ ਹੈ । ਟਰੱਕਾਂ ਦਾ ਮਾਲਕ ਹੈ । ਇਸ ਦੇ ਕਈ ਨੌਕਰ ਤਾਂ ਇਸ ਨੂੰ ਖੁਆਣ-ਪਿਆਣ ਦੀ ਜ਼ਿੰਮੇਵਾਰੀ ਮਸਾਂ ਨਿਭੌਂਦੇ ਹਨ, ਜੇ ਡੇਰ ਲੱਗ ਜਾਇ ਤਾਂ ਕੋਲ ਫਿਰਦੇ ਚੂਹੇ ਵਗੈਰਾ ਫੜ ਕੇ ਕੱਚੇ ਹੀ ਖਾਣ ਲੱਗ ਪੈਂਦਾ ਹੈ । ਇਹੋ ਜਹੇ ਵਾਸਤੇ ਹੀ ਲਿਖਿਆ ਹੈ ।

**ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭੁ ਖਾਇ ।।੫-੨੧-੫੦।।**

ਅਗਲਾ ਸਾਰਾ ਸ਼ਬਦ ਸੰਸਾਰ ਦੀ ਨਾਸਮਾਨਤਾ ਨੂੰ ਇੰਜ ਸਾਕਾਰ ਕਰਦਾ ਹੈ ।

**ਗੋਇਲਿ ਆਇਆ ਗੋਇਲੀ ..।।੫-੨੨-੫੦।।**

ਸੌਹਰੇ, ਐਸਾ ਵਾਕ ਹੈ, ਜਿੰਦ੍ਹੇ ਕੰਨੀ ਪੈਣ ਨਾਲ ਮਨ ਮਚਲ ਪੈਂਦਾ ਹੈ । ਪਰ ਗੁਰੂ ਜੀ ਇਸ ਵਾਕ ਨਾਲ ਕਿਵੇਂ ਦੀ ਸਥਿਤੀ ਸਿਰਜਦੇ ਹਨ ।

**ਸਭਨਾ ਸਾਹੁਰੈ ਵੰਞਣਾ ।।੫-੨੩-੫੦।।**

ਬੱਚੇ, ਮਾਪਿਆਂ ਕੋਲ ਚਾਂਭਲਦੇ ਈ ਨੇ, ਜੇਹੜਾ ਚਾਂਭਲਦਾ ਨਹੀਂ ਉਹ ਪੂਰਾ ਤੰਦਰੁਸਤ ਨਹੀਂ ਗਿਣਿਆ ਜਾਂਦਾ ।

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ।।੫-੨੭-੫੧।।**

ਜੇ ਸਿੱਖਿਆ ਦੇਣ ਵਾਲਿਆਂ ਨੂੰ ਆਪ ਹੀ ਕੱਖ ਨਾ ਔਂਦਾ ਹੋਵੇ, ਬੱਚਿਆਂ ਦਾ ਤਾਂ ਕੋਈ ਟਿਕਾਣਾ ਨਾ ਹੋਇਆ ।

**ਗੁਰੂ ਜਿਨਾ ਕਾ ਅੰਧੁਲਾ, ਚੇਲੇ ਨਾਹੀ ਠਾਉ ।।੧-੭-੫੮।।**

ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਮੇਸ਼ਵਰ ਨਾਲ ਪ੍ਰੇਮ ਦੀ ਜਾਚ ਦੱਸਦਿਆਂ ਕਿੰਨੀਆਂ ਹੀ ਮਿਸਾਲਾਂ ਪੇਸ਼ ਕਰਦੇ ਹਨ ।

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ.... ਕਮਲ ਦੀ ਜਲ ਨਾਲ ....ਮੱਛੀ ਦੀ ਪਾਣੀ....ਚਾਤ੍ਰਿਕ ਦੀ ਮੀਂਹ, ਜਲ ਦੀ ਦੁੱਧ ਨਾਲ, ਚਕਵੀ ਦੀ ਸੂਰਜ ਨਾਲ ।।੧-੧੧-੫੯।।**

ਏਹ ਤੁਕ ਮੈਨੂੰ ਦੋ ਅਰਥੀ ਲਗਦੀ ਹੈ ।

**ਭੂਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ।।**

**ਗੁਰੂ ਤੇ ਕਰਤਾਰੁ ਜਾਂ ਗੁਰਕਰਤਾਰ ।।੧-੧੨-੬੧।।**

ਪਹਿਲੀ ਪਾਤਸ਼ਾਹੀ ਆਪਣੇ ਜੀ ਨਾਲ ਵਿਚਾਰ ਕਰਦੇ ਹੋਏ ਬਹੁਤ ਹੀ ਉਚ ਅਵਸਥਾ ਦੀ ਵਿਚਾਰ ਦੱਸਦੇ ਹਨ -ਸ਼ੁੱਧ ਕਾਰ ਵਿਹਾਰ ਹੀ ਸਚੁ ਆਚਾਰੁ ਹੈ-

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ।।੧-੧੪-੬੨।।**

ਗੁਰਬਾਣੀ ਵਿਚ ਭਗਤੀ ਨੂੰ ਬਹੁਤ ਉਚਾ ਦਰਜਾ ਦਿੱਤਾ ਗਿਐ । ਅੱਗੇ ਭਗਤੀ ਦੇ

ਅਨੇਕਾਂ ਤਰੀਕੇ ਹਨ ਪਰ ਸਾਰਿਆਂ ਤੋਂ ਗੁਰ ਸੇਵਾ ਨੂੰ ਉੱਤਮ ਗਿਣਿਆ ਗਿਆ ਹੈ

ਭਾਈ ਰੇ ਭਗਤਿ ਹੀਣੁ ਕਾਹੇ ਜਗਿ ਆਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ॥੩-੧-੬੪॥

ਗੁਰ ਬਾਣੀ ਦੀ ਮਹਿਮਾ

ਗੁਰਬਾਣੀ ਇਸੁ ਜਸ ਮਹਿ ਚਾਨਣੁ ॥ ੩-੫-੬੭॥

ਸਾਰੀ ਗੁਰਬਾਣੀ ਪੂਰੇ ਗੁਰੂ ਦੇ ਗੁਣ ਗੌਂਦੀ ਹੈ । ਇਸ ਪੰਗਤੀ ਵਿਚ ਗੁਰੂ ਦੇ ਰੁਤਬੇ ਦੀ ਸਿਖਰ ਸਿਰਜੀ ਹੈ ।

**ਨਾਮਾ ਛੀਂਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ ॥੩-੫-੬੭॥**

ਪੰਜਵੀਂ ਪਾਤਸਾਹੀ ਦਾ ਬੜਾ ਮਸ਼ਹੂਰ ਸ਼ਬਦ ਹੈ-ਸਾਰਾ ਸ਼ਬਦ ਇੱਕੋ ਗੱਲ ਨੂੰ ਹੀ ਦ੍ਰਿੜ ਕਰਾਂਦਾ ਹੈ । ਜੇ ਉਹ ਚਿਤ ਆਵੇ ਤਾਂ ॥

**ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥੫-੧-੭੦॥**

ਏਹ ਸ਼ਬਦ ਮੁਹਾਵਰਿਆਂ ਦਾ ਭਰਿਆ ਪਿਆ ਹੈ ਵਿਚੋਂ ਕੁਝ ਤੁਕਾਂ ਹੀ ਹਾਜ਼ਰ ਹਨ । ਗੁਰੂ ਜੀ ਨੇ ਏਹਦੇ ਵਿਚ ਤੜ੍ਹੀ ਵੀ ਮਾਰੀ ਹੈ ।

**ਤੇਰੇ ਹੁਕਮੈ ਸਾਵਣੁ ਆਇਆ..ਬੰਨਿ ਆਦੇ ਪੰਜਿ ਸਰੀਕ ਜੀਉ....**
**ਹਉ ਗੋਸਾਈ ਦਾ ਪਹਿਲਵਾਨੜਾ......................ਨਿਹਤੇ ਪੰਜਿ ਜੁਆਨ ਮੈ.........॥੫-੨੧-੭੩-੭੪॥**

ਅਗਲੇ ਚਾਰ ਸ਼ਬਦਾਂ ਵਿਚ ਗੁਰੂ ਸਾਹਿਬਾਨ ਨੇ ਜ਼ਿੰਦਗੀ ਨੂੰ ਪਹਿਰਾਂ ਵਿਚ ਵੰਡ ਕੇ ਬਿਆਨ ਕੀਤਾ ਹੈ । ਦੋ ਸ਼ਬਦ ਪਹਿਲੇ ਗੁਰੂ ਜੀ ਦੇ, ਇੱਕ ਚੌਥੇ ਪਾਤਸ਼ਾਹ ਦਾ, ਇੱਕ ਪੰਚਮ ਪਾਤਸ਼ਾਹ ਦਾ ਹੈ । ਕਹਿਣ ਢੰਗ ਆਪੋ ਆਪਣਾ, ਨਿਸ਼ਾਨਾ ਜੀਵਨ ਪੰਧ ਸੁਧਾਰਨ ਵਾਲਾ, ਵਸੀਲਾ-ਨਿੱਤ ਚਲਦੇ ਰਹਿਣ ਵਾਲੇ ਵਣਜਾਰੇ ਨੂੰ ਸੰਬੋਧਨ ਹੈ ।

ਤੁਕਾਂ ਦੇ ਇਸ਼ਾਰੇ ਹੀ ਕੀਤੇ ਜਾ ਸਕਦੇ ਹਨ

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥.......**
**ਨਾਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ।**
**ਦੂਜੈ ਪਹਰੈ....ਹਥੋ ਹਥਿ ਨਚਾਈਐ....ਜਿਉ ਜਸੁਦਾ ਘਰਿ ਕਾਨੁ॥**
**ਤੀਜੈ ਪਹਰੈ....ਧਨ ਜੋਬਨ ਸਿਉ ਚਿਤੁ ॥**
**ਚਉਥੈ ਪਹਰੈ....ਲਾਵੀ ਆਇਆ ॥੧-੧-੭੪-੭੫॥**

**ਦੂਸਰਾ ਸ਼ਬਦ -**

**ਪਹਿਲੈ ਪਹਰੈ....ਬਾਲਕ ਬੁਧਿ ਅਚੇਤੁ ॥**
**ਦੂਜੈ....ਭਰਿ ਜੋਬਨਿ ਮੈ ਮਤਿ ॥**

ਤੀਜੈ ਪਹਰੈ.......ਸਰਿ ਹੰਸ ਉਲਥੜੇ ਆਇ ॥
ਚਉਥੈ ਪਹਰੈ .....ਬਿਰਧਿ ਭਇਆ ਤਨੁ ਖੀਣੁ ॥੧-੨-੭੫-੭੬ ॥
ਪਹਿਲੈ ਪਹਰੈ........ਹਰਿ ਪਾਇਆ ਉਦਰ ਮੰਝਾਰਿ ॥
ਦੂਜੈ ਪਹਰੈ........ਮਨੁ ਲਾਗਾ ਦੂਜੈ ਭਾਇ ॥
ਤੀਜੈ ਪਹਰੈ........ਮਨੁ ਲਗਾ ਆਲਿ ਜੰਜਾਲਿ ॥
ਚਉਥੈ ਪਹਰੈ........ਚਲਣ ਵੇਲਾ ਆਦੀ ।.....
ਸਫਲਿਉ ਰੈਣਿ ਭਗਤਾ ਦੀ ॥੪-੪-੭੬॥
ਪਹਿਲੇ ਪਹਰੈ.......ਧਰਿ ਪਾਇਤਾ ਉਦਰੈ ਮਾਹਿ ॥
ਦੂਜੇ ਪਹਰੈ........ਭਰਿ ਜੁਆਨੀ ਲਹਰੀ ਦੇਇ ॥
ਤੀਜੈ ਪਹਰੈ........ਬਿਖੁ ਸੰਚੈ ਅੰਧੁ ਅਗਿਆਨੁ ॥
ਚਉਥੇ ਪਹਰੈ........ਦਿਨੁ ਨੇੜੈ ਆਇਆ ਸੋਇ ॥
ਕਹੁ ਨਾਨਕ ਭਗਤ ਸੋਹਹਿ ਦਰਬਾਰੇ ।੫-੧-੭੭॥

ਚੌਥੀ ਪਾਤਸ਼ਾਹੀ, ਅਗਲੇ ਪੰਜ ਸ਼ਬਦਾਂ ਵਿਚ, ਕੁਆਰੀ ਲੜਕੀ ਦੇ ਵਿਆਹ ਤੋਂ ਦਾਜ ਤੱਕ ਦਾ ਵੇਰਵਾ ਕਿਵੇਂ ਬਖਾਨਦੇ ਹਨ।

ਮੁੰਧ ਇਆਣੀ ਪੇਈਅੜੈ........ਵੀਆਹੁ ਹੋਆ ਮੇਰੇ ਬਾਬੁਲਾ.....ਹਰਿ ਜਨ ਮਿਲਿ ਜੰਞ ਸੁਹੰਦੀ..........ਹਰਿ ਦੇਵਹੁ ਦਾਨੁ ਮੈ ਦਾਜੋ..........ਪਿਰ ਮਿਲਿ ਧਨ ਵੇਲ ਵਧੰਦੀ ॥ ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥ ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ॥੪-੧-੭੮-੭੯॥

ਡਖਣੇ ਮ:੫ ਵੱਲੋਂ, ਵੰਨਗੀ ਵੇਖੋ।

ਕਹਤੇ ਪਵਿਤ੍ਰ-ਸੁਣਤੇ ਸਭਿ ਧੰਨੁ ਲਿਖਤੀਂ ਕੁਲੁ ਤਾਰਿਆ ਜੀਉ ।੫-੧-੩, ੯੧ ॥

ਤੀਸਰੀ ਪਾਤਸ਼ਾਹੀ ਸਿਰੀ ਰਾਗ, ਨੂੰ ਵਡਿਆਉਂਦੇ ਹਨ।

ਰਾਗਾ ਵਿਚਿ ਸ੍ਰੀ ਰਾਗੁ ਹੈ (ਸਿਰੀ ਰਾਗੁ ਦੀ ਵਾਰ) ੩-੧-੮੩ ॥

ਪਹਿਲੀ ਪਾਤਸ਼ਾਹੀ ਫਰਮਾਉਂਦੇ ਹਨ -

ਦਾਤੀ ਸਾਹਿਬ ਸੰਦੀਆ............ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥ (ਵਾਰ) ੧-੨-੮੩ ॥

ਪਿਆਰੇ ਤੋਂ ਬਿਨਾਂ ਜੀਣ ਨੂੰ ਏਦੂੰ ਮਾਰਮਿਕ ਸ਼ਬਦ ਹੋਰ ਕੀ ਹੋ ਸਕਦੇ ਹਨ।

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥

ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥
(ਵਾਰ) ੨– ੩– ੮੩ ॥
ਵਖਤੁ ਵੀਚਾਰੇ ਸੁ ਬੰਦਾ ਹੋਇ ॥੧–੪–੮੪ ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥੩–੬–੮੪ ॥
ਗਲੀਂ ਅਸੀ ਚੰਗੀਆ....(ਵਾਰ) ੧–੭–੮੫ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰੁ ਮਹਿ ਬਿਰਹਾ ਨਹੀਂ .........੧੫– ੮੯ ॥

ਕੋਈ ਵੀ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਇਸ ਪੰਗਤੀ ਦਾ ਸਹਾਰਾ ਲਿਆ ਜਾਂਦਾ ਹੈ ।

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ । (ਵਾਰ) ੪–੨੦–੯੧ ॥**

ਕਬੀਰ ਜੀ ਵੱਲੋਂ ਸਮਝਾਣ ਦਾ ਢੰਗ ਕੈਸਾ ਹੈ ।

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ.........॥ ਕਬੀਰ ॥ ੯੧ ॥**

ਰਵੀਦਾਸ ਜੀ ਵੱਲੋਂ, ਭੁੱਲ ਦੀ ਖਿਮਾਂ ਯਾਚਨਾ ਵਿਚ ਵੀ ਮਟਕ ਹੈ ।

**ਜਉਪੈ ਹਮ ਨ ਪਾਪ ਕਰੰਤਾ......ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥**
**ਰਵਿਦਾਸ ਜੀ, ੩– ੯੩ ॥**

## ਰਾਗੁ ਮਾਝ

ਸੱਜਣ ਤੋਂ ਵਿੱਛੜ ਕੇ ਕਿਵੇਂ ਹਾੜੇ ਕੱਢੇ ਜਾਂਦੇ ਹਨ –

**ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥.......**
**ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥**
**ਮਾਝ ੪–੧–॥**

ਪੰਚਮ ਪਾਤਸ਼ਾਹ ਦਾ ਇਹ ਸ਼ਬਦ–ਚਿੱਠੀਆਂ ਵਾਂਗ ਲਿਖਿਆ, ਆਖਿਆ ਜਾਂਦਾ ਹੈ । ਇਤਨੇ ਪ੍ਰਸਿੱਧ ਸ਼ਬਦ ਵਾਸਤੇ ਇਸ਼ਾਰਾ ਹੀ ਕਾਫੀ ਹੈ ।

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਮਾਝ ੫–੧–੯੬ ॥**

ਅਗਲੇ ਸਬਦ ਵਿੱਚ ਸਤਿਗੁਰ ਤੇ ਆਪਣੀ ਇਜਾਰਾਦਾਰੀ ਤੋਂ ਸਾਫ ਇਨਕਾਰ ਕਰਦੇ ਹਨ ।

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥**
**ਸਭੇ ਸਾਝੀਵਾਲ ਸਦਾਇਨਿ ........ ॥ ੫–੨–੯੭ ॥**

**ਤੀਸਰੇ ਸਬਦ ਵਿਚ, ਬੜੀ ਸਪੱਸ਼ਟ ਗੱਲ ਕਰਦੇ ਹਨ ।**

**ਜੇਹਾ ਡਿਠਾ ਮੈ ਤੇਹੋ ਕਹਿਆ ॥ ੫-੩-੯੭ ॥**

ਇਹ ਸਬਦ ਸਿਖਿਆ ਤੇ ਸਿਫਤ ਨਾਲ ਭਰਪੂਰ ਹੈ ।

**ਕਹਿਆ ਕਰਣਾ ਦਿਤਾ ਲੈਣਾ ॥**

**ਗਰੀਬਾ ਅਨਾਥਾ ਤੇਰਾ ਮਾਣਾ ॥**

**ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ......॥ ੫-੭-੯੮ ॥**

ਗੁਰਬਾਣੀ ਪੜਦਿਆਂ ਇਹੋ ਜਿਹਾ ਸਮਾਂ ਕਈ ਵਾਰ ਬਣ ਜਾਂਦਾ ਹੈ । ਜੀ ਕਰਦੈ ਇਹ ਵਾਕ-ਇਹ ਤੁਕ-ਇਹ ਸ਼ਬਦ ਸੰਗਤ ਦੇ ਭੇਟ ਕੀਤਾ ਜਾਇ । ਜਸ-ਜੀਵਨ, ਦੀ ਰਚਨਾ ਕਰਦਿਆਂ-ਸ੍ਰੀ ਵਹਿਮੀ ਜੀ ਨੇ ਕਈ ਵਾਰ ਮਸਤ ਹੋ ਜਾਣਾ, ਆਖਣਾ-ਮੈਂ ਸਤਿਗੁਰ ਤੇ ਸਾਧ-ਸੰਗਤ ਦੇ ਦਰਸ਼ਨ ਕਰਦਾ ਹਾਂ ਤੇ ਹਰਿ ਜੱਸ ਲਿਖਦਾ ਹਾਂ, ਮੇਰਾ ਜਨਮ-ਮਰਨ ਕਟਿਆ ਗਿਆ, ਮੈਂ ਮੁਕਤ ਹੋ ਗਿਆ-ਇਹ ਪੰਗਤੀਆਂ ਪੜ੍ਹੋ ।

**ਸੋ ਨੇਤ੍ਰੁ ਪਰਵਾਣੁ ਜਿਨੀ ਦਰਸਨੁ ਪੇਖਾ ॥**

**ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥**

**ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ......॥ ੫-੨੨-੧੦੩ ॥**

ਇਸ ਵੇਲੇ ਮੇਰੀ ਦਸ਼ਾ ਇੰਜ ਦੀ ਹੈ- ਜੇਹੜਾ ਵਗਦੇ ਪਾਣੀ 'ਚ ਪੈਰ ਪਾਣੋ ਡਰਦਾ ਹੋਵੇ । ਓਹ ਅਥਾਹ ਸਾਗਰ ਵਿਚ ਜਾ ਵੜੇ । ਹੁਣ ਇਸ ਬਾਣੀ ਦੇ ਰਚਨਹਾਰੇ, ਆਪਣੇ ਸਤਿਗੁਰ ਦਾ ਹੀ ਆਸਰਾ ਹੈ ।

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥**

**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**

**ਤੂੰ ਮੇਰਾ ਰਾਖਾ ਸਭਨੀ ਥਾਈ ......॥੫-੨੪-੧੦੩ ॥**

ਏਥੇ ਹੁਣ ਇਉਂ ਲਗਦਾ ਹੈ ਜਿਵੇਂ ਪੰਚਮ ਗੁਰੂ ਜੀ ਤੇ ਬਾਣੀ ਦੀ ਵਰਖਾ ਹੋ ਰਹੀ ਹੋਵੇ । ਇੱਕ ਦੂੰ ਇੱਕ ਵਧਵੇਂ ਸਬਦ ਹਨ । ਮਸਤੀ 'ਚ ਕਦੀ-ਆਪ, ਕਦੇ ਤੂੰ ਆਖਣ ਲੱਗ ਜਾਂਦੇ ਹਨ ।

**ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ਸੇ ਅਸਥਲ ਸੋਇਨ ਚਉਬਾਰੇ ॥**

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੫-੩੦-੧੦੫॥**

**ਮੀਹੁ ਪਇਆ ਪਰਮੇਸਰਿ ਪਾਇਆ-ਜੀਅ ਜੰਤ ਸਭਿ ਸੁਖੀ ਵਸਾਇਆ ॥੫-੩੨-੧੦੫॥**

ਸ੍ਰੀ ਗੁਰੂ ਅਮਰ ਦਾਸ ਜੀ ਨਿੰਦਕ ਨੂੰ ਆਤਮਘਾਤੀ ਕਹਿੰਦੇ ਹਨ ।

ਆਤਮਘਾਤੀ ਹੈ ਜਗਤ ਕਸਾਈ ॥................

ਨਿੰਦਾ ਕਰਿ ਕਰਿ ਬਹੁ ਭਾਰ ਉਠਾਵੈ ॥

ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੩-੧੪- ੧੧੮ ॥

ਏਹ ਨਹੀਂ ਕਿ ਭਾਰ ਉਠਾਣਾ ਹੀ ਦੱਸਿਐ, ਭਾਰ ਚੁੱਕ ਕੇ ਤੋੜ ਤੱਕ ਪੁਚਾਣਾ ਕਿਹੈ ।

ਪਾਠਕ, ਮੈਨੂੰ ਖਿਮਾ ਕਰਨਗੇ ਕਿ ਵਿਤਕਰਾ ਤਾਂ ਪ੍ਰਮੇਸ਼ਵਰ ਵੀ ਕਰਦਾ ਹੈ, ਗੁਰਬਾਣੀ 'ਚ ਬੜਾ ਸਪਸ਼ਟ ਲਿਖਿਆ ਸਾਂਹਵੇਂ ਆਗਿਐ-ਜੇ ਕੋਈ ਵਿਦਵਾਨ ਮੈਨੂੰ ਇਹਨਾਂ ਤੁਕਾਂ ਦੇ ਹੋਰ ਭਾਵ ਅਰਥ ਸਮਝਾਵੇ-ਬੜਾ ਕ੍ਰਿਤੱਗ ਹੋਵਾਂਗਾ ।

**ਸਭਨਾ ਉਪਰਿ ਨਦਰਿ ਪ੍ਰਭ ਤੇਰੀ ਕਿਸੈ ਥੋੜੀ ਕਿਸੈ ਹੈ ਘਣੇਰੀ ॥੩-੧੬- ੧੧੯ ॥**

ਹੋਰ ਵੇਖੋ -

**ਆਪੇ ਫਰਕੁ ਕੀਤੋਨੁ ਘਟ ਅੰਤਰਿ..... ॥ ੩-੨੭- ੧੨੫ ॥**

## ਬਾਰਾਂ ਮਾਹ-ਮਾਝ ਮਹਲਾ ੫

ਰਾਗੁ ਤੁਖਾਰੀ, ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਕਮਾਲ ਦੇ 'ਬਾਰਾਂ ਮਾਂਹ, ਉਚਾਰਣ ਕੀਤੇ ਹਨ । ਰਾਗੁ ਮਾਝ, ਵਿੱਚ ਪੰਚਮ ਪਾਤਸ਼ਾਹ ਰਚਿਤ ਬਾਰਾਂ ਮਾਂਹ 'ਚੋਂ ਕੁਝ ਕੁ ਪੰਗਤੀਆਂ ਦਾ ਅਨੰਦ ਮਾਣੋਂ ।

**ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥........**

**ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥...............**

**ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥**

ਚੇਤਰ ਵਿੱਚ ਕੀਹ ਕਰੀਏ-ਮਾਲਿਕ ਪ੍ਰਸੰਨ ਹੋਵੇ ॥

**ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥**

**ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥ .....**

**ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥ .....**

**ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ।।੨।। ੧੩੩।।**

ਪ੍ਰਭੂ ਤੋਂ ਵਿਛੱੜੀਆਂ ਨੂੰ ਸਬਰ ਨਹੀਂ ਔਂਦਾ ।

**ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ....**

**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥.......**

**ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ।।੩।।੧੩੪।।**

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥.....
ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥ .............
ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥.......੪॥
ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥
ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥ .......
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥....੫॥"
ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥.......੬॥"
ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥.............
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥ ........੭॥ "
ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥ ......
ਅਸੁ ਸੁਖੀ ਵਸੰਦੀਆ ਜਿੰਨਾ ਮਇਆ ਹਰਿ ਰਾਇ ॥ ੮॥੧੩੪-੩੫

ਪਾਤਸ਼ਾਹਾਂ ਬੜਾ ਸਪਸ਼ਟ ਲਿਖਿਐ-ਆਪਣੇ ਕੀਤੇ ਕੰਮਾਂ ਦੀ ਜ਼ਿੰਮੇਵਾਰੀ ਆਪ ਉਠਾਓ-ਕਿਸੇ ਦੇ ਜ਼ਿੰਮੇ ਨਾਂ ਲਾਓ ।

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ..........
ਕਤਿਕ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ ॥ ੯॥੧੩੫
ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥ ....
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥ "
ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥ ....
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥....੧੧॥ "

ਸਭ ਤੋਂ ਮਸ਼ਹੂਰ ਮਹੀਨਾਂ-ਅਤੇ ਮੂੰਹ ਚੜੀਆਂ ਪੰਗਤੀਆਂ ।

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥......॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥...੧੨॥"

ਬਾਰ੍ਹਵੇਂ ਮਹੀਨੇ-ਖ਼ੁਸ਼ੀਆਂ ਪ੍ਰਗਟ ਕਰਦੇ ਹਨ ।

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥.........
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥..੧੩॥੧੩੬

ਬਾਰਾਂਮਾਂਹ ਸੰਪੂਰਨ ਹੋਣ ਤੇ ਫ਼ਰਮੋਂਦੇ ਹਨ-ਕਿਵੇਂ ਕੰਮ ਸਿਰੇ ਚੜ੍ਹਿਆ ॥

**ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥.........**

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥**

**ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧੩੬**

ਬਾਰਾਂ ਮਾਂਹਾਂ ਤੋਂ ਬਾਦ ਦਿਨ ਰਾਤ, ਦਾ ਵਰਨਣ ਵੇਖੋ -

**ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥....**

**ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥..੫-੧-੧੩੬**

**ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥**

**ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੫-੨-੧੩੭**

**ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥**

**ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੫-੩-੧੩੭**

**ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥**

**ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੫-੩-੧੩੭**

ਮੈਂ ਦੋ ਤਿੰਨ ਸਾਲ ਦੇ ਹੋਣ ਵੇਲੇ ਤੋਂ-ਆਪਣੇ ਬਿਰਧ ਦਾਦੀ ਜੀ ਦੇ ਮੂੰਹੋਂ-ਰੋਜ਼ ਰਾਤ ਨੂੰ ਦੀਵਾ ਜਗਾਣ ਵੇਲੇ, ਇਹ ਪੰਗਤੀ ਸੁਣਦਾ ਰਿਹਾਂ ।

**ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥੧-੧-੧੩੭॥**

ਅਗਲੇ ਦੋਹਾਂ ਸਲੋਕਾਂ 'ਚ ਜ਼ਿੰਦਗੀ ਦੇ ਪੜਾਵਾਂ ਨੂੰ ਬੜੇ ਵਿਕੋਲਿਤਰੇ ਢੰਗ ਨਾਲ ਚਿਤਰਿਆ ਹੈ, ਪਹਿਲੀਆਂ ਤੁਕਾਂ ਹੀ ਪੜ੍ਹੋ ।

**ਪਹਿਲੈ ਪਿਆਰਿ ਲਗਾ ਥਣ ਦੁਧਿ ॥੧-੧-੧੩੭॥**

**ਦਸ ਬਾਲਤਣਿ ਬੀਸ ਰਵਣਿ ॥ ੧-੧,੧੩੭॥**

ਅੱਜ ਕੱਲ੍ਹ ਤਾਂ ਘਪਲੇ ਆਮ ਹੋ ਰਹੇ ਨੇ, ਓਦੋਂ ਜਾਪਦੈ, ਕੋਈ ਵਿਰਲਾ ਇੰਜ ਕਰਦਾ ਹੋਣੈ-

**ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥੨-੨-੧੩੮॥**

ਮਹਾ ਮਾਨਵ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ, ਝੂਠ ਬਾਰੇ ਬੜੇ ਹੀ ਸੁਚੇਤ ਕਰਦੇ ਹਨ-

**ਕੂੜੁ ਬੋਲਿ ਮੁਰਦਾਰੁ ਖਾਇ ॥੧-੫-੧੪੦॥**

ਅਗਲੇ ਸਲੋਕ ਵਿਚ ਫਿਰ ਕਰੜੀ ਤਾੜਨਾ ਹੈ ।

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ .....

**ਜੋ ਰਤੁ ਪੀਵਹਿ ਮਾਣਸਾ .....॥ ੧-੬-੧੪੦॥**

ਬਿਗਾਨਾ ਹੱਕ ਖਾਣ ਤੋਂ-ਏਦੂੰ ਵੱਧ ਵਰਜਨਾਂ ਕਿਵੇਂ ਹੋ ਸਕਦੀ ਹੈ -

ਹਕੁ ਪਰਾਇਆ ਨਾਨਕਾ, ਉਸ ਸੂਅਰ ਉਸ ਗਾਇ ।।੧-੭-੧੪੧।।

ਹੋਰ ਵਿਸਥਾਰ ਵਾਸਤੇ ਅਗਲੇ ਪਿਛਲੇ ਸਲੋਕ ਦੇਖੇ ਜਾ ਸਕਦੇ ਹਨ ।

ਮੁਸਲਮਾਨਾਂ ਦੀ, ਭਾਰਤ ਵਿਚ ਬਹੁਤ ਮੁਤੱਸਬ ਤੇ ਕਰੜੀ ਹਕੂਮਤ ਸੀ । ਕੋਈ ਚੂੰ ਨਹੀਂ ਸੀ ਕਰ ਸਕਦਾ । ਇਹੋ ਜਹੇ ਸਮੇਂ 'ਚ ਉਹਨਾਂ ਬਾਰੇ ਏਨੀਆਂ ਸਪਸ਼ਟ-ਸਖ਼ਤ ਗੱਲਾਂ ਕਰਨੀਆਂ, ਬੜੇ ਦਿਲ ਗੁਰਦੇ ਦਾ ਕੰਮ ਹੋ ਸਕਦੈ । ਇਹ ਸਲੋਕ ਪੜ੍ਹੋ ।

ਮੁਸਲਮਾਣੁ ਕਹਾਵਣੁ ਮੁਸਕਲੁ .......।। ੧-੮- ੧੪੧।।

ਨਾਨਕ ਬਾਣੀ ਏਡੀ ਸਰਲ ਹੈ ਝੱਟ ਮੁਹਾਵਰਾ ਬਣ ਜਾਂਦੀ ਹੈ । ਹਕੂਮਤ ਵੱਲੋਂ ਹੋਂਦੀ ਲੋਕਾਂ ਦੀ ਬੇਇੱਜ਼ਤੀ ਨੂੰ ਕਿੰਨੇ ਕਰੜੇ ਸਬਦਾਂ ਵਿਚ ਲਲਕਾਰਿਆ ਹੈ ।

ਜੇ ਜੀਵੈ ਪਤਿ ਲਥੀ ਜਾਇ ।।

ਸਭੁ ਹਰਾਮੁ ਜੇਤਾ ਕਿਛੁ ਖਾਇ ।। ੧-੧੦- ੧੪੨।।

ਨਾਨਕ ਬਾਣੀ ਦੇ ਸਾਰੇ ਸ਼ਬਦ ਅਖਾਣਾ ਵਾਂਗ ਹਨ । ਵੰਨਗੀ-ਹਰ ਇੱਕ ਦੇ ਮੁੱਖੋਂ ਸੁਣ ਸਕਦੇ ਹੋ ।

ਪੁਤੀ ਗੰਢੁ ਪਵੈ ਸੰਸਾਰਿ....।।੧-੧੨-੧੪੩।।

ਮਾਝ ਦੀ ਵਾਰ, ਬਾਣੀ ਰਚਦੇ ਬਾਬਾ ਜੀ ਮਸਤੀ ਮੰਡਲ ਚ ਪਹੁੰਚ ਜਾਂਦੇ ਹਨ ।

ਏਕ ਤੂਹੀ ਏਕ ਤੂਹੀ- ਤੋਂ -ਏਕ ਤੁਈ ਏਕ ਤੁਈ ।।

ਤੇ ਜਾ ਪੁੱਜਦੇ ਹਨ । ੧-੧੩- ੧੪੩।।

ਕਰਤੇ ਦੀ ਕੁਦਰਤ ਦਾ ਬਖਾਣ ਕਮਾਲ ਦਾ ਹੈ ।

ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ।।੧-੧੪-੧੪੪।।

ਅਗੇ ਹਕੂਮਤ ਨੂੰ ਕਿੱਡੇ ਕਰੜੇ ਬੋਲਾਂ 'ਚ ਨਿੰਦਿਆਂ ਹੈ ।

ਕਲਿ ਕਾਤੀ ਰਾਜੇ ਕਾਸਾਈ.... ।। ੧-੧੬-੧੪੫।।

ਏਹ ਸਲੋਕ, ਗੁਰੂ ਅੰਗਦ ਜੀ ਦੇ ਨਾ ਲਾ ਕੇ ਪੰਚਮ ਪਾਤਸ਼ਾਹ ਕੀ ਸਮਝਾਣਾ ਚਾਹੁੰਦੇ ਹੋਣ । ਮੇਰੀ ਸਮਝ ਨਹੀਂ ਆਇਆ ।

ਪਵਣੁ-ਦਿਵਸੁ-ਵਾਚੈ-ਕੇਤੀ-ਛੁਟੀ ਨਾਲਿ ।। ੧-੮।।

ਪਉਣੁ-ਦਿਨਸੁ-ਵਾਚੇ-ਹੋਰ ਕੇਤੀ-ਛੁਟੀ ਨਾਲਿ ।।੨-੧੪੬।।

ਦੂਜੀ ਪਾਤਸ਼ਾਹੀ ਸੁਚੇਤ ਕਰਦੇ ਹਨ -

ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ।। ੨-੨੨- ੧੪੮।।

ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥ ੨-੨੨- ੧੪੮॥

ਬਾਬਾ ਜੀ ਦੀ ਸਿਖਿਆ-ਘੁੱਟ ਕੇ ਪੱਲੇ ਬੰਨਣ ਵਾਲੀ ਹੈ।

ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥ ੧-੨੪-੧੪੯॥

ਗੁਰੂ ਸਿੱਖ ਦਾ ਸਥਾਨ ਕੀ ਹੈ -

ਗੁਰੂ ਸਮੁੰਦੁ ਨਦੀ ਸਭਿ ਸਿਖੀ ਸ੍ਰੀ ਗੁਰੂ ਅੰਗਦ ਦੇਵ ਜੀ ਆਪਣੇ ਗੁਰੂ ਦੀ ਮਹਿਮਾ ਨੂੰ ਕਿੰਨਾ ਉਚਾ ਲੈ ਜਾਂਦੇ ਹਨ -

ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥ ੨-੨੭-੧੫੦॥

## ਗਉੜੀ ਰਾਗੁ

ਨਿਰਮਾਣਤਾ ਦੀ ਗਹਿਰਾਈ, ਮਾਲਕ ਤੋਂ ਮੇਹਰ ਦੀ ਮੰਗ ਕਮਾਲ ਹੈ -

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ.............

॥ਗਉੜੀ ਮਹਲਾ੧, ਸ਼ਬਦ ੫, ਪੰਨਾ੧੫੬॥

ਇਹ ਸ਼ਬਦ ਥੋੜੇ ਫਰਕਾਂ ਨਾਲ ਦੋ ਜਗ੍ਹਾ ਆਇਆ ਹੈ। ਬਾਣੀ ਤਾਂ ਮਹਲਾ ਪਹਿਲੇ ਦੀ ਹੈ-ਦੋ ਜਗ੍ਹਾ, ਪੰਜਵੇਂ ਪਾਤਸ਼ਾਹ ਨੇ ਦਰਜ ਕੀਤਾ ਹੋਇਐ, ਕਿਉਂ ਜੋ ਫਰਕ ਹਨ, ਹੋਰ ਕੋਈ ਨਹੀਂ ਪਾ ਸਕਦਾ। ਫਰਕ ਦੇਖੋ -

ਸੋਹਿਲਾ ਰਾਗੁ ਗਉੜੀ ਦੀਪਕੀ-

ਸਿਵਰਿਹੁ-ਹਉਵਾਰੀ-ਅਸੀਸੜੀਆ ॥ ਪੰਨਾ ੧੨॥

ਗਉੜੀ ਪੂਰਬੀ ਦੀਪਕੀ-

ਸਿਵਰਹੁ-ਹਉ ਵਾਰੀ ਜਾਉ-ਆਸੀਸੜੀਆ ॥ ਪੰਨਾ ੧੫੭॥

ਤੀਜੀ ਪਾਤਸ਼ਾਹੀ ਦਾ ਫ਼ੁਰਮਾਣ ਹੈ -

ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ ॥ ਮਹਲਾ ੩, ਸ਼ਬਦ ੮, ਪੰਨਾ ੧੬੦॥

ਚੌਥੀ ਪਾਤਸ਼ਾਹੀ ਸਭ ਕੁਝ ਸਤਿਗੁਰ ਨੂੰ ਹੀ ਮੰਨਦੇ ਹਨ -

ਤੂੰ ਗੁਰੁਪਿਤਾ, ਤੂੰ ਹੈ ਗੁਰੁ ਮਾਤਾ, ਤੂੰ ਗੁਰੁਬੰਧਪੁ, ਮੇਰਾ ਸਖਾ ਸਖਾਇ ॥...

ਫਿਰ ਆਪਣੇ-ਆਪ ਵੱਲ ਧਿਆਨ ਮਾਰਦੇ ਹਨ, ਤਾਂ ਇਹ ਵਾਕ ਉਤਰਦਾ ਹੈ।

ਹਮ ਰੁਲਤੇ ਫਿਰਤੇ, ਕੋਈ ਬਾਤ ਨ ਪੂਛਤਾ

ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥ ਮਹਲਾ੪, ਸ਼ਬਦ ੫, ਪੰਨਾ੧੫੭॥

ਏਥੇ ਸਤਿਗੁਰ ਦਾ ਸਬੰਧ, ਮਨ ਦੇ ਪਰਮ ਅਨੰਦ ਨਾਲ ਜੋੜਦੇ ਹਨ।

ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ

॥ ਮਹਲਾ੪, ਸ਼ਬਦ ੮, ਪੰਨਾ੧੬੮॥

ਏਹ ਸ਼ਬਦ ਗੁਰੂ ਦੇ ਬਚਨ ਦੀ ਮਹਿਮਾ ਨੂੰ ਕਿੱਡੀ ਸਰਲਤਾ ਨਾਲ ਬਿਆਨਦਾ ਹੈ-

ਗੁਰ ਦਾ ਬਚਨੁ ਸਦਾ ਅਬਿਨਾਸੀ ॥
ਗੁਰ ਕੈ ਬਚਨਿ ਕਟੀ ਜਮ ਫਾਸੀ ॥ ਮਹਲਾ ੫, ਸ਼ਬਦ ੫, ਪੰਨਾ ੧੭੭॥

ਸਹਿ ਸੁਭਾ ਕਿੱਡੀ ਸਚਾਈ ਆਖੀ ਹੈ ।

ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ਮਹਲਾ ੫, ਸ਼ਬਦ੧੧, ਪੰਨਾ ੧੭੯॥

ਆਪ ਤੋਂ ਅੱਗੇ ਲੰਘ ਕੇ ਤੂੰ ਦੀ ਸਰਲ ਅਵਸਥਾ ਵੇਖੋ -

ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ ॥ ਮਹਲਾ ੫, ਸ਼ਬਦ ੧੮, ਪੰਨਾ ੧੮੧॥

ਪੰਜਵੇਂ ਪਾਤਸ਼ਾਹ ਸਾਹਵੇਂ ਕਿਸੇ ਸਿੱਖ ਨੇ ਸ਼ਬਦ ਗੰਵਿਆ । ਗੁਰੂ ਜੀ ਨੇ ਟੋਕਿਆ । ਏਹ ਗੁਰਬਾਣੀ ਨਹੀਂ -ਨਾ ਪੜ੍ਹੋ । ਹੋਰ ਸਿੱਖਾਂ ਅਰਜ਼ ਕੀਤੀ, ਜੀ-ਇਸ ਤਰ੍ਹਾਂ ਦੇ ਕਈ ਸ਼ਬਦ-ਸੰਗਤ ਵਿਚ ਸੁਣੀਂਦੇ ਹਨ। ਪ੍ਰਿਥੀ ਚੰਦ ਜੀ ਦਾ ਪੁੱਤਰ ਮੇਹਰਬਾਨ ਕਵੀ ਹੈ । ਨਾਨਕ ਨਾਮ ਹੇਠ ਕਵਿਤਾ ਲਿਖਦਾ ਹੈ । ਭਾਈ ਗੁਰਦਾਸ ਜੀ ਬੇਨਤੀ ਕੀਤੀ । ਨਖੇੜਾ ਕਰਨਾ ਚਾਹੀਦਾ ਹੈ । ਸਤਿਗੁਰੂ ਜੀ ਨੇ ਘਰ ਜਾ ਕੇ ਪਹਿਲੇ ਗੁਰੂਆਂ ਵੱਲੋਂ ਬਖਸ਼ੀ ਬਾਣੀ ਨੂੰ ਵੇਖਿਆ-ਵਾਚਿਆ ॥ ਤਾਂ ਖੁਸ਼ ਹੋ ਕੇ ਅਗਲੇ ਦਿਨ ਏਹ ਸ਼ੁਭ ਸ਼ਬਦ ਰਚ ਕੇ ਭਾਈ ਜੀ ਨੂੰ ਸੁਣਾਇਆ । ਇੰਜ ਬਾਣੀ ਦੀ ਬੀੜ ਸੰਪਾਦਨ ਦਾ ਮੁੱਢ ਬੱਝਾ ।

ਹਮ ਧਨਵੰਤ ਭਾਗਠ ਸਚ ਨਾਇ ॥
ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੇ ਮਨਿ ਭਇਆ ਨਿਧਾਨਾ ॥੧॥ ਮ. ੫, ਸ਼.੩੧, ਪੰ.੧੮੫॥

ਇਹ ਪੰਗਤੀਆਂ ਆਮ ਬੁਲਾਰਿਆਂ ਦੇ ਮੂੰਹੋਂ ਸੁਣ ਸਕਦੇ ਹਾਂ ।

ਵਡੇ ਵਡੇ ਜੋ ਦੀਸਹਿ ਲੋਗ ॥
ਤਿਨ ਕਉ ਬਿਆਪੈ ਚਿੰਤਾ ਰੋਗ ॥ਮ. ੫, ਸ਼.੪੪, ਪੰ.੧੮੮॥

ਇਥੇ ਇੰਜ ਲਗਦੈ ਜਿਵੇਂ ਕੋਈ ਇਤਿਹਾਸਕ ਗੱਲ ਕੀਤੀ ਹੋਵੇ -

ਗਰੀਬਾ ਉਪਰਿ ਜਿ ਖਿੰਜੈ ਦਾੜੀ ॥
ਪਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ਮ.੫, ਸ਼.੯੮, ਪੰ.੧੯੯॥

ਇਸ ਤੋਂ ਅਗਲਾ ਸ਼ਬਦ ਵੀ ਓਵੇਂ ਦੀ ਗੱਲ ਹੀ ਕਰਦਾ ਹੈ ।

ਮਹਜਰੁ ਝੂਠਾ ਕੀਤੋਨੁ ਆਪਿ ॥
ਪਾਪੀ ਕਉ ਲਾਗਾ ਸੰਤਾਪੁ ॥ਮ.੫, ਸ਼.੯੯, ਪੰ.੧੯੯॥

ਏਹ ਸ਼ਬਦ ਬਾਲਾ ਹਰਿ ਗੁਬਿੰਦ ਜੀ ਦੀ ਸੀਤਲਾ ਤੋਂ ਬਚਣ ਦੀ ਗੱਲ ਕਰਦਾ ਹੈ -

ਨੇਤ੍ਰ ਪ੍ਰਗਾਸੁ ਕੀਆ ਗੁਰਦੇਵ...ਸੀਤਲਾ ਤੇ ਰਖਿਆ ਬਿਹਾਰੀ ॥
ਮਹਲਾ ੫, ਸ਼ਬਦ ੧੦੩, ਪੰਨਾ ੨੦੦॥

ਸੰਗਤ ਵਿਚ ਕਿਸੇ ਸਿੱਖ ਨੂੰ ਕੋਈ ਸਬਦ ਪੜ੍ਹਨ ਦੀ ਬੇਨਤੀ ਕਰੋ । ਇਹ ਸਬਦ ਹੀ

ਕਹੇਗਾ -

ਥਿਰੁ ਘਰਿ ਬੈਸਹੁ ਹਰਿਜਨ ਪਿਆਰੇ-ਸਤਿਗੁਰਿ ਤੁਮਰੇ ਕਾਜ ਸਵਾਰੇ॥
ਮਹਲਾ ੫, ਸ਼ਬਦ ੧੦੮, ਪੰਨਾ ੨੦੧॥

ਏਹ ਦੋ ਸ਼ਬਦ ਮਿਲਨ ਦੀ ਲੋਚਾ ਨਾਲ ਓਤ-ਪ੍ਰੋਤ ਹਨ।

ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ.......॥ ਮ.੫, ਸ਼.੧੧੮, ਪੰ.੨੦੪॥

ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ......।ਮ.੫, ਸ਼.-੧੧੯, ਪੰ.੨੦੪॥

ਏਹ ਸਬਦ ਵੱਖੋ-ਵੱਖ ਪੰਨਿਆਂ 'ਤੇ ਦੋ ਜਗ੍ਹਾ ਦੋ ਰੂਪਾਂ 'ਚ ਪੰਚਮ ਪਾਤਸ਼ਾਹ ਨੇ ਦਰਜ ਕੀਤਾ ਹੈ। ਕਾਰਨ ਗੁਰੂ ਜੀ ਜਾਣਦੇ ਹਨ।

ਪੰਨਾ ੧੩-ਰਾਗੁ ਗਉੜੀ ਪੂਰਬੀ ਮਹਲ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ
ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥
ਅਉਧ ਘਟੈ ਦਿਨਸੁ ਰੈਣਾ ਰੇ ॥
ਮਨ ਗੁਰਮਿਲਿ ਕਾਜ ਸਵਾਰੇ ॥੧॥ ਰਹਾਉ ॥
ਇਹੁ ਸੰਸਾਰ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮਗਿਆਨੀ ॥
ਜਿਸਹਿ ਜਗਾਇ ਪੀਆਵੈ ਇਹ ਰਸੁ ਅਕਥ ਕਥਾ ਤਿਨ ਜਾਨੀ ॥੨॥
ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥
ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕੁ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥

ਮਹਲਾ ੫ ॥ ਪੰਨਾ ੨੦੫ ॥

ਗਉੜੀ ਮਹਲਾ ੫ ॥ ਅਉਧ ਘਟੈ ਦਿਨਸੁ ਰੈਨਾ ਰੇ ॥
ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥
ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥
ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮਗਿਆਨੀ ॥
ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥੨॥
ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨਾ ਹੋਇਗੋ ਫੇਰਾ ॥੩॥
ਅੰਤਰ ਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੫-੧੨੪-੨੦੫॥

ਕੁਦਰਤ ਅੱਗੇ ਇਨਸਾਨ ਦੀ ਕਿੰਨੀ ਕੁ ਵੁਕਤ ਹੈ, ਇਹ ਤੁਕ ਵੇਖੋ।

ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨ ਹਾਰੋ ਜਾਨੈ ॥
ਮਹਲਾ ੫, ਸ਼ਬਦ ੫, ਪੰਨਾ ੨੦੬॥
ਇਹ ਸ਼ਬਦ ਕਮਾਲ ਦੇ ਤੁਕਾਂਤਾਂ ਭਰਿਆ ਹੈ।
ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥
੫-੧੨੭-੨੦੬॥
ਅਗੇ ਹੋਰ ਤੁਕਾਂਤ ਸਿਰਜੇ ਹਨ।
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥
੫-੧੨੯-੨੦੭॥
ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
੫-੧੩੪-੨੦੮॥
ਬਾਗੜੀ ਬੋਲੀ ਵੀ ਸ਼ਾਮਲ ਕੀਤੀ ਹੈ।
ਦੀਬਾਨੁ ਹਮਾਰੋ ਤੁਹੀ ਏਕ ॥ ਸੇਵਾ ਥਾਰੀ ਗੁਰਹਿ ਟੇਕ ॥
੫-੧੪੧-੨੧੦॥
ਜੀਅ ਰੇ ਓਲ੍ਹਾ ਨਾਮ ਕਾ ॥
ਅਵਰੁ ਜਿ ਕਰਨ ਕਰਾਵਨੋ ਤਿਨ ਮਹਿ ਭਉ ਹੈ ਜਾਮ ਕਾ ॥
੫-੧੪੨-੨੧੧॥
ਹੌਮੈ ਨੂੰ ਮਿੱਠੀ ਪਿਆਰੀ ਆਖਿਐ-ਕੋਈ ਬਚਾਓ।
ਹੈ ਕੋਈ ਐਸਾ ਹਉਮੈ ਤੋਰੈ ॥ ਇਸੁ ਮੀਠੀ ਤੇ ਇਹੁ ਮਨੁ ਹੋਰੈ ॥੫-੧੫੦-੨੧੨
ਹੁਣ ਲਾਲਚ ਦੀ ਗੱਲ ਸੁਣੋ।
ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥ ਰਹਾਉ ॥੧॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੫-੧੫੪-੨੧੩
ਬਾਣੀ ਕਿਵੇਂ ਉਤੱਰਦੀ ਹੈ।
ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥੫-੧੫੮-੨੧੪
ਸੁਖ ਦਾ ਤ੍ਰੀਕਾ ਬੜਾ ਸੌਖਾ ਹੈ-ਜੇ ਵਰਤ ਸੱਕੀਏ
ਪਾਇਓ ਬਾਲ ਬੁਧਿ ਸੁਖੁ ਰੇ ॥.....੫-੧੫੯..."
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥
ਏਹ ਸਬਦ ਬੜੀ ਤਸੱਲੀ ਭਰਿਆ ਹੈ।
....ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥........
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥੫-੧੬੧-੨੧੫
ਮਨੁੱਖ ਦੇ ਹੱਥ ਵੱਸ ਕੁਝ ਵੀ ਨਹੀ-
ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸ ਹਾਥਿ ਬਿਚਾਰੇ ॥੫-੧੬੫-੨੧੬
ਪੰਚਮ ਪਾਤਸ਼ਾਹਾਂ-ਗਉੜੀ-ਗੁਆਰੇਰੀ-ਚੇਤੀ-ਦਖਣੀ-ਦੀਪਕੀ-ਬੈਰਾਗਣ-ਪੂਰਬੀ

ਮਾਝ–ਮਾਲਾ–ਮਾਲਵਾ ਰਾਗਾਂ ਨਾਲ ਮਿਲਾ ਕੇ–ਬਾਣੀ ਉਚਾਰਣ ਕੀਤੀ ਹੈ ।

ਰਾਗਾਂ ਦੇ ਅਨੰਤ ਗਿਆਨ ਤੋਂ ਬਲਿਹਾਰੇ ਹੋਣਾਂ ਪੈਂਦਾ ਹੈ । ਗਉੜੀ ਮਾਝ ਵਿੱਚ ਫੁਰਮਾਣ ਹੈ ।

ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ।।੫–੧੬੯–੨੧੭

ਅਗਲਾ ਸ਼ਬਦ ਵੇਖੋ !

ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ।।੫–੧੭੦–੨੧੭

ਤੀਸਰਾ ਸ਼ਬਦ ਰਾਮ ਨੂੰ ਸਮਰਪਿਤ ਹੈ ।

ਹਰਿ ਰਾਮ ਰਾਮ ਰਾਮ ਰਾਮਾ ।। ਜਪਿ ਪੂਰਨ ਹੋਏ ਕਾਮਾ ।।੧।।ਰਹਾਉ।।
ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰ ।।੫–੧੭੧–੨੧੮

ਚੌਥਾ ਸ਼ਬਦ ਆਪੇ ਨੂੰ–ਭਾਵ ਸਾਨੂੰ ਸਿਖਿਆ ਹੈ । ਗਉੜੀ ਮਾਝ ਹੈ ।

ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ।।
ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ।।੫–੧੭੨–੨੧੮

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਬਹੁਤ ਸਰਲ ਹੋਣ ਕਰਕੇ ਸਹਿ ਸੁਭਾ ਮੂੰਹ ਚੜ੍ਹ ਜਾਂਦੀ ਹੈ –

ਸਾਧੋ ਮਨ ਕਾ ਮਾਨੁ ਤਿਆਗਉ ।। ਮ. ੯, ਸ਼ਬਦ ੧, ਪੰ. ੨੧੯।।
ਸਾਧੋ ਰਚਨਾ ਰਾਮ ਬਨਾਈ ।। ਮਹਲਾ ੯, ਸ਼ਬਦ ੫, ਪੰ. ੨੧੯।।

ਪਹਿਲੀ ਪਾਤਸ਼ਾਹੀ ਨੇ ਇੱਕ ਨਿੱਕੀ ਜਿਹੀ ਤੁਕ ਵਿਚ, ਕਿਤਨੀ ਵੱਡੀ ਸਚਿਆਈ ਉਜਾਗਰ ਕਰ ਦਿੱਤੀ ਹੈ ।

ਜੈਸਾ ਸੇਵੈ ਤੈਸੋ ਹੋਇ ।। ਮਹਲਾ ੧, ਸ਼ਬਦ ੭, ਪੰਨਾ ੨੨੩।।

ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਇਸ ਬਾਰਾਂ ਪਦਾਂ ਵਾਲੇ ਸ਼ਬਦ ਵਿਚ ਹੰਕਾਰੀਆਂ ਦੀਆਂ ਲਾਇਨਾਂ ਈ ਲਾ ਦਿੱਤੀਆਂ ਨੇ ।। ਪਹਿਲੀ ਤੁਕ ਹੈ –

ਬ੍ਰਹਮੈ ਗਰਬੁ ਕੀਆ ਨਹੀਂ ਜਾਨਿਆ ।। ਮ. ੧, ਸ਼. ੯, ਪੰ. ੨੨੪।।

ਬਾਬਾ ਜੀ ਆਂਹਦੇ ਨੇ ਲੋਕਾਂ ਦੀ ਮੱਤ ਨੂੰ ਕੀ ਹੋ ਗਿਐ ?

ਸੁਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ।।
ਜੀਵਤ ਕਉ ਮੂਆ ਕਹੈ ਮੂਏ ਨਹੀਂ ਰੋਤਾ ।। ਮ. ੧, ਸ਼. ੧੮, ਪੰ. ੨੨੯।।

ਬਿਰਧ ਸਤਿਗੁਰੂ ਜੀ ਥੋੜੇ ਵਿਚ ਬੜੀ ਵੱਡੀ ਸਿਆਣੀ ਗੱਲ ਕਰਦੇ ਹਨ –

ਅੰਧੇ ਗੁਰੂ ਤੇ ਭਰਮੁ ਨ ਜਾਈ ।। ....ਪੂਰੇ ਗੁਰ ਤੇ ਸੋਝੀ ਪਾਏ ।।
ਮਹਲਾ ੩, ਸ਼ਬਦ ੬, ਪੰਨਾ ੨੩੨ ।।

ਪੰਜਵੀਂ ਪਾਤਸ਼ਾਹੀ ਦਾ ਏਹ ਸ਼ਬਦ ਦੁਬਿਧਾ ਬਾਰੇ ਬੜੀ ਵਿਸਥਾਰ ਨਾਲ ਵਿਆਖਿਆ ਕਰਦਾ ਹੈ ।

ਜੋ ਇਸੁ ਮਾਰੇ ਸੋਈ ਸੂਰਾ ।। ਜੋ ਇਸੁ ਮਾਰੇ ਸੋਈ ਪੂਰਾ ।।
ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ।। ਮ.੫, ਸ਼.੫, ਪੰ. ੨੩੭।।

ਸਤਿਗੁਰ ਦੀ ਪ੍ਰੀਤ ਬਾਰੇ ਇਹ ਸ਼ਬਦ ਪੜ੍ਹੋ –

ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥
ਗੁਰ ਕੇ ਚਰਣ ਧੋਇ ਧੋਇ ਪੀਵਾ ॥ਮ.੫, ਸ਼. ੯, ਪੰਨਾ ੨੩੯॥

ਵਿਛੋੜੇ ਦੇ ਉਦ੍ਰੇਵੇਂ ਨੂੰ ਕਮਾਲ ਦੇ ਸਬਦਾਂ ਨਾਲ ਚਿਤਰਿਆ ਹੈ ।

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨ ਨ ਪਾਣੀ ॥
ਮਹਲਾ ੩, ਸ਼ਬਦ ੨, ਪੰਨਾ ੨੪੪॥

ਪਰਾਧੀਨਤਾ ਨੂੰ ਕਿੱਡੇ ਕਰੜੇ ਸ਼ਬਦੀ ਨਿੰਦਿਆ ਹੈ ਜਿਵੇਂ ਕਿ–

ਪਰਾਧੀਨ ਸੁਪਨੇ ਸੁਖ ਨਾਹੀ.....ਨੂੰ ਵਿਸਥਾਰ ਦੇਂਦੇ ਹਨ ।
ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥
ਮਹਲਾ ੩, ਸ਼ਬਦ ੫, ਪੰਨਾ ੨੪੬॥

ਜੇਹੜਾ ਮੇਰੇ ਸੱਜਣ ਦਾ ਸੁਨੇਹਾ ਲਿਆਵੇ ਓਹਦੇ ਤੋਂ ਸਭ ਕੁਝ ਵਾਰ ਦਿਆਂ ।

ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥
ਮਹਲਾ ੫, ਸ਼ਬਦ ੧, ਪੰਨਾ ੨੪੭॥

ਆਖਿਆ ਜਾਂਦਾ ਹੈ ਸ੍ਰੀ ਗੁਰੂ ਅਮਰ ਦਾਸ ਜੀ ਦੇ ਪੁੱਤਰ ਮੋਹਨ ਤੋਂ ਪੋਥੀਆਂ ਲਿਔਣ ਗਏ, ਪੰਜਵੇਂ ਪਾਤਸ਼ਾਂਹ ਨੇ ਉਹਦੀ ਸਿਫਤ ਵਿਚ ਏਹ ਸ਼ਬਦ ਉਚਾਰਿਆ –

ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥

ਪਰ ਅੱਗੇ ਜਾ ਕੇ ਇਹ ਪੰਗਤੀ ਨਖੇੜਾ ਕਰ ਦਿੰਦੀ ਹੈ ਕਿ ਨਹੀਂ, ਇਹ ਸਤਿਗੁਰ ਦੀ ਹੀ ਸਿਫਤ ਹੈ ।

ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥
ਮਹਲਾ ੫, ਸ਼ਬਦ ੨, ਪੰਨਾ ੨੪੮॥

ਜਿਸ ਨੇ ਆਪਣੇ ਪਿਤਾ ਸਤਿਗੁਰ ਦਾ ਬਚਨ ਪ੍ਰਵਾਨ ਕਰਨੋ ਇਨਕਾਰ ਕਰ ਦਿੱਤਾ ਉਸ ਦੀ ਇਤਨੀ ਮਹਿਮਾ ਕਰਨੀ ਸੋਭਦੀ ਨਹੀਂ ।

ਇੱਕ ਚਉਪਦੇ ਵਿਚ, ਕਿੱਥੋਂ ਤੁਰ ਕੇ ਇਹ ਅਵਸਥਾ ਕਿੱਥੇ ਜਾ ਪੁੱਜਦੀ ਹੈ ।

ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥

ਅਤੇ ਜਦੋਂ ਉਹ ਸੁਪਨਿਆਂ ਵਿੱਚ ਵੀ ਆ ਮਿਲਿਆ ਤਾਂ ਉਹ ਨੀਂਦਰ ਬਹੁਤ ਹੀ ਚੰਗੀ ਹੋ ਜਾਂਦੀ ਹੈ ।

ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥
ਮਹਲਾ ੫, ਸ਼ਬਦ ੫, ਪੰਨਾ ੨੪੯॥

ਕਥਾ ਵਾਚਕ 'ਬਾਵਨ ਅਖਰੀ' ਦੇ ਪਹਿਲੇ ਸਲੋਕ ਦਾ ਅਰਥ ਇੰਜ ਕਰਦੇ ਸੁਣੇ ਕਿ ਪਹਿਲਾ ਗੁਰਦੇਵ–ਮਾਤਾ ਹੈ, ਦੂਜਾ ਗੁਰਦੇਵ–ਪਿਤਾ ਹੈ, ਪਰ ਏਹ ਪੰਗਤੀ ਨਿਰਨਾ ਕਰਦੀ ਹੈ ਕਿ ਸਤਿਗੁਰ ਹੀ ਸਭ ਕੁਛ ਹੈ ।

ਗੁਰਦੇਵ ਸਤਿਗੁਰੁ ਪਾਰ ਬ੍ਰਹਮੁ ਪਰਮੇਸਰੁ......॥
ਮਹਲਾ ੫, ਸ਼ਬਦ ੧, ਪੰਨਾ ੨੫੦॥

ਬਾਵਨ ਅਖਰੀ ਵਿਚ ਅਨੇਕ ਭਾਂਤ ਦੇ ਵਿਚਾਰ ਪ੍ਰਗਟਾਏ ਗਏ ਹਨ। ਬਹੁਤੇ ਮੂੰਹ ਚੜ੍ਹੇ ਸਲੋਕ ਹੀ ਭੇਟ ਹੋ ਸਕਣਗੇ ॥

ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ ॥ ਸਲੋਕ ਮ.੫, ਸ਼.੧੦, ਪੰ.੨੫੨॥

ਇਸ ਤੁਕ ਨੂੰ ਇੰਜ ਸਮਝਣਾ ਹੋਇਗਾ ਕਿ ਜਿਸ ਨੂੰ ਸਾਧਾਂ ਦੀ ਸੰਗਤ ਹੋ ਗਈ ਉਸ ਦੇ ਬੰਧਨ ਕੱਟੇ ਗਏ। ਫੇਰ ਉਸ ਨੂੰ ਦਰਗਾਹ ਵਿਚ ਕੋਈ ਬੇਅਦਬੀ ਨਾਲ ਨਾ ਬੁਲਾ ਸਕੇਗਾ। ਵਧੀਆ ਆਦਰ ਹੋਇਗਾ -

ਰੇ ਰੇ ਦਰਗਹ ਕਹੈ ਨਾ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥ਪਉੜੀ॥੧੦॥

ਆਤਮ ਰਸੁ ਸਹਿਜ ਅਵਸਥਾ ਨਾਲ ਹੀ ਮਿਲ ਸਕਦਾ ਹੈ ਤੇ ਜਿਸ ਨੂੰ ਮਿਲੇ ਉਹ ਧੰਨਤਾਵਾਂ ਦੇ ਯੋਗ ਹੋ ਜਾਂਦਾ ਹੈ।

ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥ਮ.੫, ਸ਼.੧੩, ਪੰ.੨੫੨॥

ਜੇ ਪ੍ਰਮੇਸ਼ਵਰ ਨਾਲ ਪਿਆਰ ਨਹੀਂ ਤਾਂ ਮੁਰਦੇ ਸਮਾਨ ਹੈ। ਇਹ ਤੁਕ ਇੰਜ ਆਂਹਦੀ ਹੈ।

ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥
ਮਹਲਾ ੫, ਸ਼ਬਦ ੧੬, ਪੰਨਾ ੨੫੩॥

ਸਾਡੇ ਦਾਦੀ ਜੀ ਨੂੰ ਬਾਣੀ ਪੜ੍ਹਦਿਆਂ ਨਹੀਂ ਵੇਖਿਆ। ਪਰ ਸੁਤੇ ਸਿੱਧ ਕਈ ਪੰਗਤੀਆਂ ਆਂਹਦਿਆਂ ਸੁਣਿਆਂ।

ਛਾਤੀ ਸੀਤਲ ਮਨੁ ਸੁਖੀ ਛੰਤ ਗੁਬਿਦ ਗੁਨ ਗਾਇ ॥ ਸਲੋਕ ੨੩, ਪੰਨਾ ੨੫੪॥

ਸੰਤ ਗਿਆਨਾ ਸਿੰਘ ਜੀ ਅੰਮ੍ਰਿਤ ਵੇਲੇ ਵਾਰੇ ਦਾ ਕੀਰਤਨ ਕਰਨ ਲੱਗਿਆਂ ਸਭ ਤੋਂ ਪਹਿਲਾਂ ਇਹ ਸਲੋਕ ਗਾਇਆ ਕਰਨਾ -

ਝਾਲਾਘੇ ਉਠਿ ਨਾਮੁ ਜਪਿ ॥ ਸਲੋਕ ੨੫ ਪੰਨਾ ੨੫੫ ॥

ਕਥਾ ਵਾਚਕ ਕੀਰਤਨ ਕਰਨ ਵਾਲਾ, ਸੁਤੇ ਕੋਈ ਧਾਰਮਕ ਪੁਸਤਕ ਖੋਲ੍ਹੇਗਾ, ਤਾਂ ਸਰਬ ਸ਼ਕਤੀਵਾਨ ਅਗੇ ਇੰਜ ਨਤ ਮਸਤਕ ਹੋਇਗਾ।

ਡੰਡਉਤਿ ਬੰਦਨ ਅਨਿਕ ਬਾਰ...॥ਸਲੋਕ ੨੯, ਪੰਨਾ ੨੫੬ ॥

ਪਤਿਤ ਅਜਾਮਲ ਦੇ ਵਾਕੇ ਵੇਲੇ-ਖੁੰਬ ਠਪਾ ਕੇ ਗਏ ਜਮਦੂਤਾਂ ਨੇ-ਧਰਮਰਾਜ ਨੂੰ ਜਾ ਦੱਸਿਆ, ਉਹ ਸੁਣ ਕੇ ਏਨਾ ਡਰਿਆ, ਕਹਿੰਦਾ, ਓ ਭੋਲਿਓ ! ਤੁਸੀਂ ਕਿਤੇ ਮੇਰੀ ਬੁੱਢੇ ਵਾਰੇ ਅਹੀ ਤਹੀ ਨਾ ਕਰਾ ਦਿਆ ਜੇ !

ਨਾ ਹਉ ਨਾ ਤੂੰ ਨਹ ਛੁਟਹਿ ..॥ ਸਲੋਕ ੩੧, ਪੰਨਾ ੨੫੬ ॥

ਦੇਣ ਵਾਲਾ ਇੱਕ ਈ ਹੈ ਪਰ ਲੈਣ ਵਾਲੇ ਅਨੇਕਾਂ ਨੇ, ਫਿਰ ਵੀ ਉਹ ਤਾਂ ਅਥੱਕ ਹੈ।

ਦਦਾ ਦਾਤਾ ਏਕੁ ਹੈ..ਦੇਂਦੇ ਤੋਟਿ ਨਾ ਆਵਈ ॥ਪਉੜੀ ੩੫, ਪੰਨਾ ੨੫੭॥

ਕਿਸੇ ਕੰਮ ਜਾਣ ਲੱਗਿਆ ਗੁਰਬਾਣੀ 'ਚੋਂ ਵਾਕ ਲੈ ਕੇ ਜਾਣ ਦਾ ਬੜਾ ਵਧੀਆ ਦਸਤੂਰ ਹੈ, ਤੇ ਜੇ ਵਾਕ ਇੰਜ ਦਾ ਆ ਜਾਇ-ਤਾਂ ਤੇ ਚੜ੍ਹਦੀਆਂ ਕਲਾਂ ਹੋ ਜਾਂਦੀਆਂ ਹਨ।

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥ਸਲੋਕ ੩੮, ਪੰਨਾ ੨੫੮॥

ਕਿਸੇ ਨਾਲ ਝਗੜਾ ਝੰਜਾ ਹੋ ਜਾਇ ਤਾਂ ਪਾਤਸ਼ਾਹ ਫੁਰਮਾ ਰਹੇ ਨੇ। ਵਿਚਾਰ ਨਾਲ ਹੀ ਰੋਸ ਤੋਂ ਬਚਿਆ ਜਾ ਸਕਦਾ ਹੈ।

ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥ਸਲੋਕ ੪੪, ਪੰਨਾ ੨੫੯॥

ਜਦੋਂ ਆਪਣੇ ਅੰਦਰ ਡੂੰਘੀ ਝਾਤ ਮਾਰੀਏ ਤਾਂ ਏਹੁ ਤੁਕਾਂ ਸਾਹਵੇਂ ਔਂਦੀਆਂ ਹਨ।

ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨ ਹਾਰ ॥
ਬਖਸਨਹਾਰ ਬਖਸਿ ਲੈ ............॥
ਸਲੋਕ ੫੨, ਪੰਨਾ ੨੬੧॥

ਸਾਧ-ਸੰਗਤ ਵਿਚ ਕਥਾ ਵਾਰਤਾ ਦੀ ਸਮਾਪਤੀ ਸਮੇਂ ਇਹ ਪਉੜੀ ਜੋ ਕਿ ਪਰਮੇਸ਼ਰ ਦੀ ਸਿਫਤ ਅਤੇ ਅਰਦਾਸ ਨਾਲ ਪਰੀ ਪੂਰਨ ਹੈ, ਪੜ੍ਹੀ ਜਾਂਦੀ ਹੈ -

ਰੇ ਅੰਚੁਤ ਹੇ ਪਾਰ ਬ੍ਰਹਮ ਅਬਿਨਾਸੀ ਅਘਨਾਸ ॥ਪਾਉੜੀ ੫੫, ਪੰਨਾ ੨੬੧॥

ਹਾਂ ਜੀ ! ਇਹ 'ਸੁਖਮਨੀ' ਸ਼ੁਰੂ ਹੋ ਗਈ ਹੈ। 'ਜਪੁਜੀ, ਤੋਂ ਬਾਅਦ ਸਭ ਤੋਂ ਵੱਧ ਪੜ੍ਹੀ ਜਾਣ ਵਾਲੀ ਬਾਣੀ, ਸਰਲ ਤੇ ਸੌਖੀ ਜਾਪਦੀ, ਜਿਸ ਦੀਆਂ ਅਸਟ ਪਦੀਆਂ ਦੇ ਬਹੁਤੇ ਸ਼ਬਦ ਸਾਰੇ ਦੇ ਸਾਰੇ ਈ ਮੁਹਾਵਰੇ ਬਣੇ ਹੋਏ ਹਨ। ਫਿਰ ਵੀ ਤੁਕਾਂ ਹੀ ਸਾਹਵੇਂ ਆ ਸਕਣਗੀਆਂ। ਪੰਜਵੇਂ ਪਾਤਸ਼ਾਹ-ਆਪਣੇ ਸਤਿਗੁਰ ਨੂੰ ਨਤ ਮਸਤਕ ਹੋਣ ਬਾਅਦ ਜੋ ਪਹਿਲੀਆਂ ਤੁਕਾਂ ਸਿਰਜਦੇ-ਹਨ ਓਹ ਨਿਰੰਕਾਰ ਨੂੰ ਸਿਮਰਨ ਲਈ ਸਮਰਪਿਤ ਹਨ।

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥
ਕਲਿ ਕਲੇਸ ਤਨ ਮਾਹਿ ਮਿਟਾਵਉ ॥ ਮ. ੫, ਸ਼.੧, ਪੰ. ੨੬੨॥
ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥ ਮ.੫, ਸ਼. ੨, ਪੰਨਾ ੨੬੨॥

ਬਹੁਤੇ ਬੱਸਾਂ, ਟਰੱਕਾਂ ਵਾਲਿਆਂ ਏਹ ਤੁਕ ਬਾਹਰ ਜਾਂ ਅੰਦਰ ਲਿਖੀ ਹੁੰਦੀ ਹੈ।

ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥ ਮ.੫, ਸ਼.੪, ਪੰਨਾ ੨੬੩॥

ਇਸ ਬਾਣੀ ਦੀ ਸਰਲਤਾ ਕਮਾਲ ਦੀ ਹੈ -

ਪ੍ਰਭ ਕੈ ਸਿਮਰਨ ਕਾਰਜ ਪੂਰੇ ॥ਸ਼. ੭, ਅਸ਼ਟਪਦੀ ੧, ਪੰ. ੨੬੩॥
ਸਭ ਤੇ ਊਤਮ ਹਰਿ ਕੀ ਕਥਾ ॥
ਨਾਮੁ ਸੁਨਤ ਦਰਦ ਦੁਖ ਲਥਾ ॥ ਸ.੮, ਅਸਟਪਦੀ ੨, ਪੰ. ੨੬੫॥

ਇਸ ਬੰਦ ਵਿਚ ਗੁਰੂ ਸਾਹਿਬ ਨੇ ਸਰਲਤਾ ਅਤੇ ਸਿੱਖਿਆ ਦੀਆਂ ਸਿਖਰਾਂ ਸਿਰਜੀਆਂ ਹਨ।

ਚਾਰਿ ਪਦਾਰਥ ਜੇ ਕੋ ਮਾਗੈ ॥
ਸਾਧ ਜਨਾ ਕੀ ਸੇਵਾ ਲਾਗੈ ॥ ਅਸਟਪਦੀ ੩, ਸ਼.੫, ਪੰ. ੨੬੬॥

ਹੰਕਾਰ ਤੋਂ ਬਚਣ ਦਾ ਬੜਾ ਸੌਖਾ ਤੇ ਸਿੱਧਾ ਉਪਾਅ ਸਮਝੌਂਦੇ ਹਨ। ਪਰ ਬੜਾ ਔਖਾ ਹੈ।

ਆਪਸ ਕਉ ਜੋ ਜਾਣੈ ਨੀਚਾ ॥
ਸੋਊ ਗਨੀਐ ਸਭ ਤੇ ਊਚਾ ॥੬-੩ ਪੰਨਾ ੨੬੬॥

ਇਹ ਸ਼ਬਦ ਅਰਦਾਸ ਤੋਂ ਪਹਿਲਾਂ ਬਹੁਤੀ ਥਾਂਈ ਪੜ੍ਹਿਆ ਜਾਂਦਾ ਹੈ ।

ਤੂੰ ਠਾਕੁਰੁ ਤੁਮ ਪਹਿ ਅਰਦਾਸਿ ....॥੮-੪ ਪੰਨਾ ੨੬੮॥

ਧੰਨ ਧੰਨ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ-ਜਿੰਨਾਂ ਜੀਵਨ ਜਾਚ ਦੀਆਂ ਲੜੀਆਂ ਲਾ ਦਿੱਤੀਆਂ ਹਨ ।

ਜਿਸੁ ਠਾਕੁਰ ਸਿਉ ਨਾਹੀ ਚਾਰਾ ॥
ਤਾ ਕਉ ਕੀਜੈ ਸਦ ਨਮਸਕਾਰਾ ॥ ਅਸਟਪਦੀ ੧-੫ ਪੰਨਾ ੨੬੮॥
ਬਟਾਊ ਸਿਉ ਜੋ ਲਾਵੈ ਨੇਹ ॥
ਤਾ ਕਉ ਹਾਥਿ ਨ ਆਵੈ ਕੇਹ ॥ ਅਸਟਪਦੀ ੩-੫ ਪੰਨਾ ੨੬੮॥

ਮੁੱਢਲੇ ਸਲੋਕ ਵਿਚ ਅਗਲੀ ਅਸਟਪਦੀ ਵਿਚ ਕੀ ਆਵੇਗਾ । ਇਸ਼ਾਰਾ ਕਰਦੇ ਹਨ-

ਸੁਨਿ ਮੀਤਾ ਨਾਨਕੁ ਬਿਨਵੰਤਾ ॥
ਸਾਧ ਜਨ ਕੀ ਅਚਰਜ ਕਥਾ ॥ ਅਸਟਪਦੀ ੭, ਪੰਨਾ ੨੭੧॥

ਇਹ ਅਸਟਪਦੀ ਸਾਧਾਂ ਨੂੰ ਸਮਰਪਿਤ ਹੈ ।

ਸਾਧ ਕੀ ਮਹਿਮਾ ਬੇਦ ਨ ਜਾਨਹਿ ॥.......
ਸਾਧ ਕੀ ਸੋਭਾ ਊਚ ਤੇ ਊਚੀ ॥ ....੮-੭ ਪੰਨਾ ੨੭੨॥

ਅੱਠਵੀਂ ਅਸਟਪਦੀ ਵਿਚ ਬ੍ਰਹਮਗਿਆਨੀ ਦੇ ਲੱਛਣ ਗਿਣੇ ਗਏ ਹਨ ।

ਮਨਿ ਸਾਚਾ ਮੁਖਿ ਸਾਚਾ ਸੋਇ ॥

ਬਹੁਤ ਹੀ ਦੂਰ ਦੀ ਗੱਲ ਹੈ ।

ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥ਸਲੋਕ ੮ ਪੰਨਾ ੨੭੨॥

ਬੱਸ ਜੀ ਇਸ ਤੋਂ ਵੱਡੀ ਸਿਫਤ ਹੋ ਹੀ ਨਹੀਂ ਸਕਦੀ ।

ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬-੮ ਪੰਨਾ ੨੭੩॥
ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥੮-੮ ਪੰਨਾ ੨੭੪॥

ਏਥੇ ਜੀਵਨ ਜਾਚ ਦੀ ਸਿਖਰ ਹੈ, ਜੀਵਨ ਮੁਕਤ ਕਿਸ ਨੂੰ ਆਖਿਆ ।

ਤੈਸਾ ਸੁਵਰਨੁ ਤੈਸੀ ਉਸੁ ਮਾਟੀ ..ਤੈਸਾ ਮਾਨੁ ਤੈਸਾ ਅਭਿਮਾਨ ॥
੭-੯ ਪੰਨਾ ੨੭੧॥

ਅਗਲੀ ਅਸਟਪਦੀ ਵਿੱਚ ਕੁਦਰਤ ਦੇ ਅਨਿਕ ਰੰਗ ਬਖਾਨ ਕੀਤੇ ਹਨ ।

ਨਾਨਕ ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ ॥
ਸਲੋਕ ੧੦, ਪੰਨਾ ੨੭੫ ॥

ਗੁਰੂ ਸਾਹਿਬ ਕਿਤਨੀ ਵੱਡੀ ਵਿਗਿਆਨਕ ਸੱਚਾਈ ਪ੍ਰਗਟ ਕਰਦੇ ਹਨ ।

ਕਈ ਜੁਗਤਿ ਕੀਨੋ ਬਿਸਥਾਰ ॥
ਕਈ ਬਾਰ ਪਸਰਿਓ ਪਾਸਾਰ ॥ ੭-੧੦ ਪੰਨਾ ੨੭੬॥

ਨਿਰੰਕਾਰ ਦੀ ਮਹਿਮਾ ਕਮਾਲ ਹੈ, ਅਦਭੁਤ ਹੈ ।

ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥ ਸਲੋਕ ੨-੧੧ ਪੰਨਾ ੨੭੭॥

ਜਦੋਂ ਕੋਈ ਮਹਾਂ ਪੁਰਖ ਸਰੀਰ ਤਿਆਗ ਜਾਇ, ਤਾਂ ਇੰਜ ਆਖਿਆ ਜਾਂਦਾ ਹੈ-

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥ ਸਲੋਕ ੮-੧੧, ਪੰਨਾ ੨੭੮॥

ਸਾਖੀ ਔਂਦੀ ਹੈ-ਕਿਸੇ ਅੱਤ ਗਰੀਬ ਨੂੰ ਮਾਇਆ ਦੀ ਬੜੀ ਲੋੜ ਪੈ ਗਈ। ਮਸਕੀਨੀਆਂ ਨਾਂਅ ਦਾ ਬਹੁਤ ਵੱਡਾ ਪਹਿਲਵਾਨ ਸੀ, ਗਰੀਬ ਉਹਦੇ ਨਾਲ ਘੁਲਣ ਵਾਸਤੇ ਤਿਆਰ ਹੋ ਗਿਆ। ਤਗੜੇ ਨੂੰ ਪਤਾ ਲੱਗਾ ਤਾਂ ਉਹ ਮਾੜੇ ਤੋਂ ਕੰਡ ਲਵਾ ਗਿਆ ਕਿ ਗਰੀਬ ਦੀ ਲੋੜ ਪੂਰੀ ਹੋ ਜਾਇ। ਗੁਰੂ ਜੀ ਨੇ ਕਿਹਾ ਹੈ ਕਿ -

ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ॥੧੨॥ਪੰਨਾ ੨੭੮॥

ਆਪਸ ਕਉ ਜੋ ਭਲਾ ਕਹਾਵੈ ਤਿਸਹਿ ਭਲਾਈ ਨਿਕਟਿ ਨਾ ਆਵੈ ॥ ੩-੧੨-੨੭੮
ਬਿਨਾ ਸੰਤੋਖ ਨਹੀਂ ਕੋਊ ਰਾਜੈ ॥ ਕਰਨ ਕਰਵਾਨ ਆਪੇ ਆਪਿ ॥ ੫-੧੨-੨੭੯
ਇਹ ਤੁਕਾਂ ਆਮ ਗੱਲਬਾਤ 'ਚ ਵਰਤੀਆਂ ਜਾਂਦੀਆਂ ਹਨ।

ਇੱਕ ਅਸਟਪਦੀ ਸਾਧਾਂ ਬਾਰੇ ਆਈ ਹੈ। ਹੁਣ ਸੰਤਾਂ ਬਾਰੇ ਹੈ -

ਸੰਤ ਕੀ ਨਿੰਦਾ ਨਾਨਕਾ ....੧੩ ਸਲੋਕੁ

ਤੋਂ ਅੱਗੇ ਪੰਜ ਛੇ ਸ਼ਬਦ ਸੰਤ ਨਿੰਦਕਾਂ ਦੇ ਬੁਰੇ ਹਾਲਾਂ ਬਾਰੇ ਹਨ। ਪਰ ਅੰਤਲੀਆਂ ਪੰਗਤੀਆਂ, ਸੰਤ ਚਾਹੁਣ ਤਾਂ ਨਿੰਦਕ ਵੀ ਤਰ ਜਾਂਦੇ ਹਨ-

ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥੧॥ ੧੩-੨੭੯
ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ ॥੨॥
ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥
ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥੪॥
ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥੫॥
ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥੬॥
ਨਾਨਕ ਜਾਨੈ ਸੱਚਾ ਸੋਇ॥੭॥-ਇੰਜ ਵੀ ਕਿਹੈ
ਜੈਸਾ ਕਰੇ ਤੈਸਾ ਕੋ ਥੀਆ ॥੮੧੩, ਪੰਨਾ ੨੭੯/੨੮੦॥

ਸਾਰੀ ਅਸ਼ਟਪਦੀ ਬੜੀ ਹੀ ਸਰਲ ਹੈ।

ਅੱਗੇ ਚੋਧਵੀਂ ਅਸਟਪਦੀ ਦੀ ਪਹਿਲੀ ਪੰਗਤੀ ਹੀ ਇਨਸਾਨ ਤੋਂ ਪ੍ਰਮੇਸ਼ਵਰ ਦੀ ਉਚੱਤਾ ਨੂੰ ਸਪਸ਼ਟ ਕਰਦੀ ਹੈ।

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥੧੪॥

ਸ੍ਰੀ ਗੁਰੂ ਅਰਜਨ ਦੇਵ ਜੀ ਬਾਣੀ ਰਚਦੇ ਹੋਏ, ਕਵਿਤਾ ਦੀਆਂ ਵੀ ਸਿਖਰਾਂ ਸਿਰਜਦੇ ਹਨ। ਚਾਰ ਵਾਕ, ਅੱਠ ਅੱਖਰਾਂ ਨਾਲ, ਚਲਦੀ ਚੌਪਈ ਦੀ ਚਾਲ ਪੂਰੀ ਕਰਦੇ ਹਨ, ਅਤੇ ਨਾਲ ਭਾਵ ਅਰਥ ਵਿਚ ਵੀ ਊਣਤਾਈ ਨਹੀਂ ਔਣ ਦੇਂਦੇ। ਇਸੇ ਸ਼ਬਦ ਵੱਲ ਧਿਆਨ ਦਿਓ।

ਮਾਰੈ ਰਾਖੈ ਏਕੋ ਆਪਿ ॥ ਸ਼ਬਦ ੧ ਅਸਟਪਦੀ ੧੪, ਪੰਨਾ ੨੮੧॥

ਸੋਲਵੀਂ ਅਸਟਪਦੀ-ਸਲੋਕ, ਇਸ ਵਿਚ ਪ੍ਰਮੇਸ਼ਵਰ ਨਿਰੰਕਾਰ ਨੂੰ ਨਿਰਗੁਣ ਸਰੂਪ ਵਿਚ, ਵਰਨਣ, ਕਿੰਜ ਕਰਦੇ ਹਨ, ਪੰਜਵੇਂ ਤੋਂ ਬਾਅਦ, ਕਲਗੀਧਰ, ਵੀ ਇੰਜੇ ਕਿਹੈ-

ਦੋਹਾਂ ਸਤਿਗੁਰਾਂ ਦਾ ਕਹਿਣ ਢੰਗ ਆਪੋ-ਆਪਣਾ ਹੈ । ਪੰਜਵੇਂ ਪਾਤਸ਼ਾਹ ਇੰਜ ਬਖਾਨ ਕਰਦੇ ਹਨ ।

ਰੂਪੁ ਨ ਰੇਖ ਨਾ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥

ਦਸਵੇਂ ਪਾਤਸ਼ਾਹ ਦਾ ਛਪੈ ਛੰਦ ਇੰਜ ਸ਼ੁਰੂ ਹੋਂਦਾ ਹੈ-ਜਾਪੁ ਸਾਹਿਬ ਦਾ ਮੁੱਢ ਹੈ ।

ਚਕ੍ਰ ਚਿਹਨ-ਅਰੁ ਬਰਨ-ਜਾਤਿ ਅਰੁ ਪਾਤਿ ਨਹਿ ਨ ਜਿਹ ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ ॥

ਪੰਚਮ ਪਾਤਸ਼ਾਹ ਅੱਠ ਅੱਖਰੀ ਚੌਪਈ ਦਾ ਨਮੂਨਾ, ਫਿਰ ਏਥੇ ਪ੍ਰਗਟਾਉਂਦੇ ਹਨ ।

ਆਪੇ ਬੀਨਾ ਆਪੇ ਦਾਨਾ ॥
ਗਹਿਰ ਗੰਭੀਰੁ ਗਹੀਰੁ ਸੁਜਾਨਾ ॥ ਸ਼.੧, ਅਸਟਪਦੀ ੧੬, ਪੰ.੨੮੩॥

ਦੂਜੀ ਤੁਕ-ਬਾਰਾਂ ਅੱਖਰੀ ਹੈ ਪਰ ਵਜ਼ਨ ਵਿਚ ਫਰਕ ਨਹੀਂ ਪਿਆ । ਇਹ ਪੰਗਤੀ ਅਨਪੜ੍ਹਾਂ ਦੇ ਮੂੰਹੋਂ ਵੀ ਸੁਣੀ ਜਾ ਸਕਦੀ ਹੈ -

ਹਰਨ ਭਜਨ ਜਾ ਕਾ ਨੇਤ੍ਰ ਫੋਰੁ ।।ਸ਼.੨, ਅਸਟਪਦੀ ੧੬, ਪੰ.੨੮੪॥

ਇਸੇ ਅਸਟਪਦੀ ਵਿਚ, ਹੋਰ ਅਖਾਣ ਵੇਖੋ -

ਆਪਿ ਸਤਿ ਕੀਆ ਸਭੁ ਸਤਿ....ਕਰਤੇ ਕੀ ਮਿਤਿ ਨ ਜਾਨੈ ਕੀਆ॥
ਸਲੋਕ ੭-੧੬, ਪੰਨਾ ੨੮੫ ॥

ਸਤਾਰਵਾਂ ਸਲੋਕ ਫਿਰ ਜਪੁ ਜੀ ਸਾਹਿਬ ਦੀ ਯਾਦ ਸੱਜਰੀ ਕਰਦਾ ਹੈ ।

ਸਲੋਕੁ ॥ ਆਦਿ ਸਚੁ ਜੁਗਾਦਿ ਸਚੁ ॥
ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥

ਇਹ ਪੰਗਤੀ ਹਰ ਇੱਕ ਨੂੰ ਕੰਠਾਗਰ ਹੈ -

ਮਾਰੈ ਨ ਰਾਖੈ ਅਵਰੁ ਨਾ ਕੋਇ ॥ ਸ਼.੫, ਅਸਟਪਦੀ ੧੭, ਪੰ.੨੮੬॥

ਅਠਾਰਵੇਂ ਸਲੋਕ ਵਿਚ ਸਤਿਗੁਰ ਦੀ ਨਿਸ਼ਾਨੀ ਦੱਸਦੇ ਹਨ -

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ ॥ ੧੮, ਪੰ.੨੮੬॥

'ਸੁਖਮਨੀ, ਤਾਂ ਸਾਰੀ ਬਹੁਤੇ ਪਾਠੀਆਂ ਨੂੰ ਕੰਠ ਹੈ ਪਰ ਕੁਝ ਸ਼ਬਦ ਪੰਗਤੀਆਂ, ਇੰਜ ਹਨ, ਵਾਰ-ਵਾਰ ਅੱਗੇ ਆ ਜਾਂਦੀਆਂ ਹਨ, ਸਤਿਗੁਰ ਸਿੱਖ ਤੇ ਕਿਵੇਂ ਕਿਰਪਾ ਕਰਦੇ ਹਨ । ਇਹ ਸ਼ਬਦ ਸਾਰਾ ਹੀ ਵੇਖੋ -

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥
ਸੇਵਕ ਕਉ ਗੁਰੁ ਸਦਾ ਦਇਆਲ ॥ ਸ.੧, ਅਸਟਪਦੀ ੧੮, ਪੰ.੨੮੬॥

ਦੂਜੇ ਸ਼ਬਦ ਵਿਚ ਸਿੱਖ ਨੂੰ ਸਿੱਖਿਆ ਬਖਸ਼ਦੇ ਹਨ ।

ਮਨੁ ਬੇਚੈ ਸਤਿਗੁਰ ਕੈ ਪਾਸਿ ॥ ਤਿਸੁ ਸੇਵਕ ਕੇ ਕਾਰਜ ਰਾਸਿ ॥
ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥ ੨.੧੮.੨੮੬

ਸੰਤ ਫਤਿਹ ਸਿੰਘ ਜੀ ਇਸ ਤੁਕ ਦੀ ਵਿਆਖਿਆ ਕਰਦਿਆਂ ਕਈ ਘੰਟੇ ਦੀਵਾਨ ਲਾਇਆ -

ਗੁਰ ਕੀ ਮਤਿ ਤੂ ਲੇਹਿ ਇਆਨੇ ॥

ਭਗਤਿ ਬਿਨਾਂ ਬਹੁ ਡੂਬੇ ਸਿਆਨੇ ॥ ੬-੧੯, ਪੰਨਾ ੨੮੯॥
ਵੀਹਵਾਂ ਸਲੋਕ, ਜਿਵੇਂ ਆਦਮੀ ਫਿਰ ਫਿਰ ਕੇ ਥੱਕ ਗਿਆ ਹੋਵੇ, ਤਾਂ ਇਹੋ ਸਲੋਕ ਆਖੇਗਾ ।

ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥੨੮੯

ਇੱਕੀਵਾਂ ਸਲੋਕ -

ਸਰਗੁਨ ਨਿਰਗੁਨ ਨਿਰੰਕਾਰ-ਸੁੰਨ ਸਮਾਧੀ ਆਪਿ ॥ਪੰਨਾ ੨੯੦॥

ਇਹ ਸਾਰੀ ਅਸਟਪਦੀ ਇਸੇ ਭਾਵ 'ਤੇ ਉਚਾਰਨ ਕੀਤੀ ਹੈ । ਕੁਝ ਤੁਕਾਂ ਹਾਜ਼ਰ ਹਨ ।

ਜਬ ਅਕਾਰੁ ਇਹੁ ਕਛੁ ਨਾ ਦ੍ਰਿਸਟੇਤਾ ॥
ਪਾਪ ਪੁੰਨ ਤਬ ਕਹ ਤੇ ਹੋਤਾ ॥੧॥
ਜਬ ਏਕਹਿ ਹਰਿ ਅਗਮ ਅਪਾਰ ॥
ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥੨॥
ਜਹ ਏਕਹਿ ਏਕ ਏਕ ਭਗਵੰਤਾ ॥
ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥੬॥
ਪਾਪ ਪੁੰਨ ਤਹ ਭਈ ਕਹਾਵਤ ॥....
ਖੇਲ ਸੰਕੋਚੈ ਤਉ ਨਾਨਕ ਏਕੈ ॥੭-੨੧॥ ਪੰਨਾ ੨੯੧॥

ਜਦੋਂ ਕੋਈ ਸਿਆਣਾ ਕਥਾਕਾਰ ਕਥਾ ਸ਼ੁਰੂ ਕਰਦਾ ਹੈ ਤਾਂ ਡੰਡਉਤ ਬੰਦਨ, ਤੋਂ ਬਾਦ ਏਹ ਸਲੋਕ ਜ਼ਰੂਰ ਪੜ੍ਹਦਾ ਹੈ । ਸਲੋਕ -

ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥
੨੩ ਪੰਨਾ ੨੯੩॥

ਗੱਲਾਂ ਕਰਦਿਆਂ ਆਮ ਆਦਮੀ ਇੰਜ ਆਂਹਦੇ ਸੁਣੀਦੇ ਹਨ -

ਤਉ ਪਰਸਾਦ ਭਰਮ ਕਾ ਨਾਸ ॥

ਨਹੀਂ-ਪੰਗਤੀ ਇਸ ਤਰ੍ਹਾਂ ਹੈ -

ਗੁਰ ਪਰਸਾਦਿ ਭਰਮ ਕਾ ਨਾਸੁ ॥੩॥੨੩-੨੯੪

ਕੁਦਰਤ ਦੀ ਇੱਕੋ ਇੱਕਤਾ ਦੱਸਣ ਵਾਸਤੇ ਇਹੋ ਤੁਕ ਸਾਹਵੇਂ ਔਂਦੀ ਹੈ

ਤਾ ਕੀ ਗਤਿ ਮਿਤਿ ਕਹੀ ਨਾ ਜਾਇ ॥
ਦੂਸਰ ਹੋਇ ਤ ਸੋਝੀ ਪਾਇ ॥੭॥੨੩॥੨੯੪

ਸੁਖਮਨੀ ਸਾਹਿਬ ਸਾਰੇ ਦਾ ਪਾਠ ਕੀਤਿਆਂ, ਮੇਰੀ ਸਮਝ ਅਨੁਸਾਰ 'ਭਾਵੇਂ ਹੋਰ ਵੀ ਬਹੁਤ ਕੁਝ ਸਮਝਾਇਆ ਹੈ, ਪਰ ਮੁੱਖ ਤੌਰ 'ਤੇ ਸਿਮਰਨ, ਤੇ ਹੀ ਬਹੁਤਾ ਧਿਆਨ ਕੇਂਦ੍ਰਤ ਕੀਤਾ ਹੈ । ਮਿਸਾਲ ਵਜੋਂ ਕੁਝ ਤੁਕਾਂ ਵੇਖੋ । ਪਹਿਲੇ ਨਮਸਕਾਰ ਵਾਲੇ ਸਲੋਕ ਬਾਦ, ਸ਼ੁਰੂ ਹੀ ਇੱਥੋਂ ਕਰਦੇ ਹਨ -

ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥

ਇਹ ਅਸਟਪਦੀ ਦੇ ਸਾਰੇ ਸ਼ਬਦ ਸਿਮਰਨ ਪ੍ਰਥਾਇ ਹਨ । ਨੌਵੀ ਅਸਟਪਦੀ-ਅਖੀਰਲੀ ਤੁਕ -

ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥
ਚੋਧਵਾਂ ਸਲੋਕ - ਜਾ ਕੈ ਸਿਮਰਨ ਉਧਰੀਐ ॥
ਉਨੀਂਵੀ 'ਚ ਵੇਖੋ - ਏਕ ਸਿਮਰਿ ਏਕੋ ਮਨ ਆਹਿ ॥
ਵੀਹਵੀਂ 'ਚ ਫਰਮਾਉਂਦੇ ਹਨ - ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥
ਚੌਵੀਂ - ਸਾਸਿ ਸਾਸਿ ਸਿਮਰਹੁ ਗੋਬਿੰਦ ॥
ਸਿਮਰਿ ਸਿਮਰਿ ਨਾਮੁ ਬਾਰੰਬਾਰ ॥

ਏਹ ਤਾਂ ਸਿਰਫ ਸਿਮਰ, ਸ਼ਬਦ ਵਾਲੀਆਂ ਤੁਕਾਂ ਹੀ ਲਈਆਂ ਹਨ ਬਾਕੀ ਅਨੇਕ ਜਗ੍ਹਾ ਨਾਮ ਜਪਣ ਤੇ ਜ਼ੋਰ ਦਿੱਤਾ ਗਿਆ ਹੈ ਜਿਵੇਂ -

ਏਹੁ ਨਿਧਾਨੁ ਜਪੈ ਮਨਿ ਕੋਇ ॥੭-੨੪, ਪੰਨਾ ੨੯੬॥

ਸੁਖਮਨੀ ਸੰਪੰਨ

ਨਾਨਕ ਇਹ ਗੁਣਿ ਨਾਮ ਸੁਖਮਨੀ ॥੮-੨੪॥੨੯੬॥

ਅਗੋ ਥਿਤਾਂ ਹਨ -ਆਪਣਾ ਮਨ ਵੱਸ ਕਰਨ ਵਾਸਤੇ ਬਹੁਤ ਸਰਲ ਢੰਗ ਦੱਸਿਆ ਹੈ।

ਥਿਤੀ ਗਉੜੀ ਮਹਲਾ ੫

ਮਨੁ ਬਸਿ ਆਵੈ ਨਾਨਕਾ ਜੇ ਪੂਰਨ ਹੋਇ ॥ ਸਲੋਕ ੧੦, ਪੰਨਾ ੨੯੮॥

ਪੰਚਮ ਪਾਤਸ਼ਾਹ ਨੂੰ ਬਾਣੀ-ਸੁਤੇ ਸਿੱਧ ਉਤੱਰਦੀ ਪ੍ਰਤੀਤ ਹੋਂਦੀ ਹੈ।

ਮਨਿ ਸੰਤੋਖੁ ਸਰਬ ਜੀਅ ਦਇਆ ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥ਪਉੜੀ-੧੧, ਪੰਨਾ ੨੯੯॥

ਸਾਡੀ ਕਲਜੁਗੀ ਜੀਵਾਂ ਦੀ-ਆਮ ਅਵਸਥਾ ਨੂੰ ਕਮਾਲ ਦਾ ਚਿਤਰਿਆ ਹੈ।

ਦਿਨਹਿ ਬਿਕਾਰ ਕਰਤ ਸ੍ਰਮੁ ਪਾਇਓ ॥
ਨੈਨੀ ਨੀਦ ਸੁਪਨ ਬਰੜਾਇਓ ॥ਪਉੜੀ-੧੩, ਪੰਨਾ ੨੯੯॥

ਗਉੜੀ ਵਾਰ ਮਹਲਾ ੪- ਪਹਿਲੀ ਪੰਗਤੀ ਵਿਚ ਹੀ ਸਤਿਗੁਰ ਮਹਿਮਾ ਦੀ ਸਿਖਰ, ਸਿਰਜਦੇ ਹਨ।

ਸਤਿਗੁਰੁ ਪੁਰਖੁ ਦਇਆਲੁ ਹੈ ਜਿਸ ਨੋ ਸਮਤੁ ਸਭੁ ਕੋਇ ॥
ਏਕ ਦ੍ਰਿਸਟਿ ਕਰ ਦੇਖਦਾ ਮਨ ਭਾਵਨੀ ਤੇ ਸਿਧਿ ਹੋਇ ॥੧॥ਪੰ.੩੦੦॥

ਅੱਗੇ ਫਿਰ ਓਸੇ ਕਥਨ ਦੀ ਪ੍ਰੋੜਤਾ ਕਰਦੇ ਹਨ -

ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥੪.ਪ.੩੦੨

ਚੋਥੀ ਪਾਤਸ਼ਾਹੀ ਵਲੋਂ ਗੁਰਸਿੱਖਾਂ ਨੂੰ ਜੀਵਨ ਜਾਚ ਸਮਝਾਈ ਹੈ, ਜੋ ਹਰ ਗੁਰ ਸਿੱਖ ਦੇ ਕੰਠਾਗਰ ਹੈ-ਸਾਰਾ ਸ਼ਬਦ ਨਹੀਂ, ਕੁਝ ਤੁਕਾਂ ਵੇਖੋ -

ਗੁਰੁ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥...
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ॥
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਮ. ੪, ਸ਼.੧੧. ਪੰ.੩੦੫॥

ਸ੍ਰੀ ਗੁਰੂ ਰਾਮ ਦਾਸ ਜੀ ਬਹੁਤ ਵੱਡੀ ਸਚਿਆਈ ਨੂੰ ਬੜੇ ਸਿੱਧੇ ਸਾਦੇ ਸ਼ਬਦਾਂ ਵਿਚ ਬਿਆਨ ਕਰਦੇ ਹਨ ।

ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥
੪-੧੨ ਪੰਨਾ ੩੦੬॥

ਸਤਿਗੁਰ ਦੀ ਮਹਿਮਾ ਦਾ ਬਖਾਨ ਵੇਖੋ -

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ ॥....

ਪਰਤੱਖ ਸਤਿਗੁਰ ਤੋਂ ਵਿਛੜਿਆਂ ਨੂੰ ਕਿਵੇਂ ਤਾੜਨਾ ਕਰਦੇ ਹਨ ਚੌਥੀ ਪਾਤਸ਼ਾਹੀ

ਹੋਦੈ ਪਰਤਖਿ ਗੁਰੂ ਜੋ ਵਿਛੁੜੇ ਤਿਨ ਕਉ ਦਰਿ ਢੋਈ ਨਾਹੀ ॥
੪-੧੫-੩੦੮॥

ਅਗਲੇ ਸਲੋਕ ਦੀ ਪਹਿਲੀ ਪੰਗਤੀ ਵਿਚ ਬੜਾ ਵੱਡਾ ਨਿਰਨਾ ਹੈ ।

ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ ॥
੪-੧੫-੩੦੯

ਚੌਥੇ ਪਾਤਸ਼ਾਹਾਂ, ਸਤਿਗੁਰ ਦੇ ਪਿਤਾ, ਕੁਲ, ਮਾਤਾ ਨੂੰ ਧੰਨ ਧੰਨ ਕਿਹਾ ਹੈ
ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ॥
ਮਹਲਾ ੪, ਸ਼ਬਦ ੧੭ ਪੰਨਾ ੩੧੦॥

ਨਿਰੰਤਰ ਨਾਮ ਜਪਣ ਵਾਲਿਆਂ ਦੀ ਸਿਫਤ ਕਰਦੇ, ਥੱਕਦੇ ਨਹੀਂ

ਜਿਨਾ ਸਾਸਿ ਗਿਰਾਸਿ ਨਾ ਵਿਸਰੈ, ਸੇ ਪੂਰੇ ਪੁਰਖ ਪਰਧਾਨ ॥
ਮਹਲਾ ੪-੨੨ ਪੰਨਾ ੩੧੩॥

ਚੌਥੇ ਮਹਲੇ ਦੀ ਵਾਰ ਚਲਦੀ ਹੈ-ਸਲੋਕ ਵੀ ਚੌਥੇ ਗੁਰੂ ਜੀ ਦੇ ਚੱਲ ਰਹੇ ਨੇ, ਚੌਵੀਵੇਂ ਸਲੋਕ ਬਾਦ-ਪੰਜਵੇਂ ਪਾਤਸ਼ਾਹ ਨੇ ਤੀਜੇ ਮਹਲੇ ਦਾ ਬੜਾ ਮਸ਼ਹੂਰ ਸਲੋਕ ਜੜਿਆ ਹੋਇਆ ਹੈ । ਪ੍ਰਕਰਣ ਹਰ ਸਲੋਕ ਦਾ ਆਪੋ ਆਪਣਾ ਹੈ ।

ਮਾਇਆਧਾਰੀ ਅਤਿ ਅੰਨਾ ਬੋਲਾ ॥
ਸਬਦੁ ਨ ਸੁਣਈ ਬਹੁ ਰੋਲ ਘਚੋਲਾ ॥੩-੨-੨੪, ਪੰਨਾ ੩੧੩॥

ਅਗਲੀ ਪਉੜੀ ਸਤਿਗੁਰ ਦੀ ਸੇਵਾ ਸਿਫਤ ਨਾਲ ਭਰਪੂਰ ਹੈ - ਪਹਿਲੀਆਂ ਦੋ ਪੰਗਤੀਆਂ ਪਰਵਾਨ ਕਰੋ ।

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੈ ॥
ਜਾ ਸਤਿਗੁਰ ਕਾ ਮਨੁ ਮੰਨਿਆ ਤਾ ਪਾਪ ਕਸੰਮਲ ਭੰਨੇ ॥
੪-੨੪- ਪੰਨਾ ੩੧੪ ॥

ਮੈਨੂੰ ਇੰਜ ਲਗਦੈ ਚੌਥੇ ਪਾਤਸ਼ਾਹ ਇਤਿਹਾਸਕ, ਵਰਤ ਰਿਹਾ ਵਰਤਾਰਾ ਪਰਗਟ ਕਰੀ ਜਾ ਰਹੇ ਹੋਣ । ਏਸੇ ਪ੍ਰਕਰਣ ਵਿਚ ਪੰਜਵੇਂ ਪਾਤਸ਼ਾਹਾਂ ਵੀ, ਛੇ ਸਲੋਕ, ਤਿੰਨ ਪੌੜੀਆਂ, ਆਪ ਸ਼ਾਮਲ ਕਰ ਲਈਆਂ ਹਨ । ਕੁਝ ਤੁਕਾਂ ਵੇਖੋ -

ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ ॥ ੫-੨੭-੩੧੫
ਸੇਵਕ ਸਚੇ ਸਾਹ ਕੇ ਸੇਈ ਪਰਵਾਣੁ ॥
ਦੂਜਾ ਸੇਵਨਿ ਨਾਨਕਾ ਸੇ ਪਚਿ ਪਚਿ ਮੁਏ ਅਜਾਣ ॥ ੫-੨੯-੩੧੫

ਅਖੀਰ ਏਹ ਤੱਤ ਕੱਢਦੇ ਹਨ - ਬੜੇ ਸਿੱਧੇ ਸਾਦੇ ਸ਼ਬਦ ਹਨ।

ਅਵਖਧ ਸਭੇ ਕੀਤਿਅਨੁ ਨਿੰਦਕ ਕਾ ਦਾਰੂ ਨਾਹਿ ।।੫-੨੯, ਪੰ.੩੧੫।।

ਹੁਣ ਏਥੇ ਚੋਥੇ ਪਾਤਸ਼ਾਹਾਂ, ਨਾਂ ਲੈ ਕੇ ਸਾਰੀ ਗੱਲ ਸਪਸ਼ਟ ਕਰ ਦਿੱਤੀ ਹੈ।

ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ ।।

ਪਹਿਲੀ ਤੁਕ ਹੈ - ਇਸ ਤਰ੍ਹਾਂ ਦੇ ਦੋ ਸਲੋਕਾਂ ਬਾਅਦ - ਪਉੜੀ ਪੰਜਵੇਂ ਪਾਤਸ਼ਾਹ ਜੀ ਨੇ ਆਪਣੀ ਰਚ ਕੇ ਸ਼ਾਮਲ ਕਰ ਲਈ ਹੈ।

ਭਗਤ ਜਨਾਂ ਕਾ ਰਾਖਾ ਹਰਿ ਆਪਿ ਹੈ ।।੫-੩੦, ਪੰਨਾ ੩੧੬।।

ਚੋਥੇ ਪਾਤਸ਼ਾਹਾਂ ਨੇ ਆਖਰ ਸਾਰ ਸਮਝਾ ਦਿੱਤਾ ਹੈ ਜੋ ਚੇਤੇ ਰੱਖਣ ਯੋਗ ਹੈ।

ਨਾਨਕ ਮਨਮੁਖਾ ਨਾਲੋ ਤੁਟੀ ਭਲੀ ਜਿਨ ਮਾਇਆ ਮੋਹ ਪਿਆਰ ।।
੪-੩੧, ਪੰਨਾ ੩੧੬ ।।

ਲਉ ਜੀ-ਇਸੇ ਵਾਰ ਵਿਚ ੧੨ ਨੰਬਰ 'ਤੇ ਆਈ ਪਉੜੀ ਨੂੰ-ਹੇਠ ਲਿਖੇ ਵਾਧੇ ਘਾਟੇ ਕਰਕੇ-ਪਉੜੀ ਮ:੫ ਲਿਖ ਕੇ, ਪੰਜਵੇਂ ਪਾਤਸ਼ਾਹ ਨੇ ਫਿਰ ੩੧ ਨੰਬਰ 'ਤੇ ਦਰਜ ਕਰ ਲਿਆ ਹੈ। ਫਰਕ ਵੇਖੋ ! ਕਾਰਨ ਸਤਿਗੁਰ ਜੀ ਆਪ ਹੀ ਜਾਣਦੇ ਹਨ।

੧੨ ਨੰਬਰ-ਸੰਤ ਜਨ, ਪ੍ਰਗਟ ਪਹਾਰਾ ਜਾਪਦਾ,, ਗੁਣੈ ਨੋ, ਵਿਚਾਰੇ !।
੩੧ ਨੰਬਰ-ਸੰਤ ਮੁਨਿ ਜਨਾ, ਪਰਗਟ ਪਾਹਾਰੈ ਜਾਪਦੈ, ਗੁਣਾ ਨੋ, ਵੇਚਾਰੇ ।।
੧੨ ਨੰਬਰ- ਵੈਰੁ ਕਰਹਿ-ਪੇਡੁ ਮੁੰਢਾਹੂੰ ।।੪।। ਪੰਨਾ ੩੦੬।।
੩੧ ਨੰਬਰ-ਵੈਰੁ ਕਰਨਿ-ਪੇਡੁ ਮੁੰਢਾਹੂ ।।੫।। ਪੰਨਾ ੩੧੬।।

ਬਾਪੂ ਜੀ ਬਚਨ ਕਰਦਿਆਂ ਦੱਸਿਆ ਕਰਦੇ ਸਨ, ਅਖੌਤ ਹੈ ਕਿ ਭਿੱਖੁ ਬਾਰਿਕ ਭਾਰਜਾ, ਚੋਥਾ ਲਹਿਣੇ ਦਾਰ। ਆਸਤੀ ਨਾਸਤੀ ਜਾਨੇ ਨਹੀ, ਦੇਹ ਹੀ ਦੇਹ ਪੁਕਾਰ। ਇਸੇ ਤਰ੍ਹਾਂ ਥੋੜ੍ਹੇ ਫਰਕ ਨਾਲ ਪੰਚਮ ਪਾਤਸ਼ਾਹ ਫੁਰਮੋਂਦੇ ਹਨ -

ਖੁਧਿਆ ਵੰਤੁ ਨਾ ਜਾਈ ਲਾਲ ਕੁਲਜ ਕੁਬੋਲ ।।੫-੩੨, ਪੰਨਾ ੩੧੭।।

ਬਚਪਨ ਵਿਚ ਜਦੋਂ ਅਜੇ ਗੁਰਬਾਣੀ ਪੜ੍ਹਨ ਦਾ ਪਤਾ ਨਹੀਂ ਸੀ। ਬਾਪੂ ਜੀ ਤੇ ਹੋਰ ਘਰ ਔਂਦੇ ਸਾਧਾਂ ਤੋਂ ਸੁਣ ਕੇ-ਇਹ ਪੰਜ ਤੁਕਾਂ ਵਾਲੀ ਪਉੜੀ ਕੰਠ ਹੋ ਚੁੱਕੀ ਸੀ।

ਅੰਮ੍ਰਿਤੁ ਨਾਮੁ ਨਿਧਾਨੁ ਹੈ ਮਿਲਿ ਪੀਵਹੁ ਭਾਈ ।।੫-੩, ਪੰਨਾ ੩੧੮।।

ਦਿਨ ਦੇ ਚੜਾਅ ਨੂੰ ਗੁਰੂ ਜੀ ਨੇ ਕਿੰਨੇ ਸੋਹਣੇ ਸ਼ਬਦਾਂ ਨਾਲ ਚਿਤ੍ਰਿਆ ਹੈ।

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ ।। ੫-੬, ਪੰ.੩੧੮।।

ਸੰਤ ਦੀ ਵਿਆਖਿਆ ਕਮਾਲ ਦੀ ਹੈ।

ਜਿਨਾ ਸਾਸਿ ਗਿਰਾਸਿ ਨ ਵਿਸਰੈ, ਹਰਿ ਨਾਮਾ ਮਨਿ ਮੰਤੁ ।।
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ।।੫-੮, ਪੰਨਾ ੩੧੮।।

ਪੰਜਵੇਂ ਪਾਤਸ਼ਾਹ ਦੇ ਏਹ ਦੋ ਸਲੋਕ ਜਨ ਜਨ ਦੇ ਮੂੰਹ ਚੜ੍ਹੇ ਹਨ। ਪਹਿਲੀਆਂ ਤੁਕਾਂ ਹਨ -

ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ।।੫-੧।।
ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ।।੫-੯, ਪੰ. ੩੨੦।।
ਸਾਧਾ ਸਰਣੀ ਜੋ ਪਵੈ ਸੋ ਛੁਟੇ ਬਧਾ ।।ਪਉੜੀ ੧੦, ੩੨੦।।

ਸਾਧਾਂ ਦੀਆਂ ਨਿਸ਼ਾਨੀਆਂ, ਗੁਣ, ਥਾਂ ਪਰ ਥਾਂ ਵਰਨਣ ਕਰਦੇ ਹਨ -
ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ ।। ਪਉੜੀ ੧੧, ਪੰ.੩੨੦।।

ਬੁਰੇ ਬੰਦੇ-ਬੁਰਾ ਥਾਂ ਵੇਖ ਕੇ, ਭੱਜ ਕੇ ਜਾਂਦੇ ਨੇ, ਇਸ ਗੱਲ ਨੂੰ ਕਿੰਨੇ ਕਾਵਿਕ ਅੰਦਾਜ਼ ਨਾਲ ਆਖਿਆ ਹੈ -

ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ।।੫-੧੭, ਪੰ.੩੨੨।।

ਇਸ ਤਰ੍ਹਾਂ ਦੇ ਬੰਦਿਆਂ, ਲੋਕਾਂ ਦਾ, ਭਲੇ ਪੁਰਸ਼ਾਂ-ਗੁਣਵਾਨਾਂ ਦਾ ਜਨਤਕ ਸਤਿਕਾਰ ਦੇਖ ਕੇ ਜੀ ਕਰਦੈ, ਅਸੀਂ ਵੀ ਇੰਜ ਦੇ ਬਣੀਏ, ਪਰ -

ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਉਡਾਰੀ।।੫-੧੯, ਪੰ.੩੨੨।।

ਅਗੇ ਕਬੀਰ ਜੀ ਦੀ ਬਾਣੀ । ਕਬੀਰ ਜੀ ਦਾ ਕੇਹੜਾ ਸ਼ਬਦ ਕੇਹੜੀ ਤੁਕ ਏ, ਜੋ ਅਖਾਣ ਨਹੀਂ ਬਣੀ-ਨਿੱਕੀਆਂ ਤੁਕਾਂ ਵਿਚ ਵੱਡੇ ਅਰਥ ਭਰੇ ਹਨ । ਜੇਹੜੇ ਕੰਮ ਨੂੰ ਪੂਰਾ ਦਿਲੋਂ ਹੋ ਕੇ ਕਰੋਗੇ ਉਹ ਕਿਉਂ ਨਾ ਹੋਇਗਾ ।

ਮਨੁ ਮਾਰਣ ਕਾਰਣਿ ਬਨ ਜਾਈਐ ।ਕਬੀਰ ਜੀ ੧, ਪੰ.੩੨੩।।

ਕਬੀਰ ਜੀ ਪਖੰਡ ਕਰਨ ਵਾਲਿਆਂ ਨਾਲ ਬੜੇ ਬੇ ਲਿਹਾਜ ਹਨ -

ਨਗਨ ਫਿਰਤ ਜੌ ਪਾਈਐ ਜੋਗੁ ।।
ਬਨ ਕਾ ਮਿਰਗੁ ਮੁਕਤਿ ਸਭੁ ਹੋਗੁ ।। ਕਬੀਰ ਜੀ ੪, ਪੰ.੩੨੪।।

ਅਗੇ ਭੇਡਾਂ, ਖੁਸਰੇ, ਦੀਆਂ ਮਿਸਾਲਾਂ ਦੇ ਕੇ ਤਾੜਨਾ ਕੀਤੀ ਹੈ । ਬ੍ਰਾਹਮਣਾਂ ਨਾਲ ਇੱਟ ਖੜੱਕਾ ਚਲਦਾ ਈ ਰਿਹੈ, ਇਨ੍ਹਾਂ ਗੱਲਾਂ ਦਾ ਉਹ ਕੀ ਜਵਾਬ ਦੇਂਦੇ ।

ਤਉ ਆਨ ਬਾਟ ਕਾਹੇ ਨਹੀ ਆਇਆ ।।....

ਜਾਂ ਫਿਰ -

ਹਮ ਕਤ ਲੋਹੂ ਤੁਮ ਕਤ ਦੂਧ ।ਕਬੀਰ ਜੀ ੭, ਪੰ.੩੨੪।।

ਕਬੀਰ ਜੀ ਸਵਾਲ ਕਰਕੇ, ਫਿਰ ਆਪ ਹੀ ਜਵਾਬ ਦੇਂਦੇ ਹਨ, ਕਹਿੰਦੇ ਨੇ -

ਜਾ ਜਾਨਾ ਬੈਕੁੰਠ ਕਹਾ ਹੀ ।।....

ਆਖੀਰ ਫੈਸਲਾ ਕਰਦੇ ਹਨ -

ਸਾਧ ਸੰਗਤਿ ਬੈਕੁੰਠੈ ਆਹਿ ।ਕਬੀਰ ਜੀ ੧੦, ਪੰ.੩੨੫।।

ਅਗਲੇ ਸ਼ਬਦ ਵਿਚ ਸੰਸਾਰ ਦੀ ਅਸਾਰਤਾ ਕਮਾਲ ਦੀ ਚਿਤ੍ਰੀ ਹੈ ।

ਨੈਨਹ ਦੇਖਤ ਇਹੁ ਜਗੁ ਜਾਈ ।।੧।।
ਲਾਜ ਨ ਮਰਹੁ ਕਹਹੁ ਘਰੁ ਮੇਰਾ ।।....
ਚੋਆ ਚੰਦਨੁ ਮਰਦਨ ਅੰਗਾ ।।
ਸੋ ਤਨੁ ਜਲੈ ਕਾਠ ਕੈ ਸੰਗਾ ।।੩।। ਕਬੀਰ ਜੀ ੧੧, ਪੰ.੩੨੫।।

ਫੇਰ ਫੁਰਮਾਂਦੇ ਹਨ -

ਅਵਰ ਮੂਏ ਕਿਆ ਸੋਗੁ ਕਰੀਜੈ ।।
ਤਉ ਕੀਜੈ ਜਉ ਆਪਨ ਜੀਜੈ ।।੧।।ਕਬੀਰ ਜੀ ੧੨, ਪੰ.੩੨੪।।

ਗਿਆਰਵੇਂ ਸ਼ਬਦ ਵਾਲੀਆਂ ਤੁਕਾਂ, ਸੋਲ੍ਹਵੇਂ ਸ਼ਬਦ ਵਿਚ ਫਿਰ ਦੁਹਰਾਂਦੇ ਹਨ ।

ਚੋਆ ਚੰਦਨ ਮਰਦਨ ਅੰਗਾ ।।

**ਸੋ ਤਨੁ ਜਲੈ ਕਾਠ ਕੈ ਸੰਗਾ ॥੧੬॥ ਪੰਨਾ ੩੨੬॥**

ਔਂਕੜ ਦਾ ਫਰਕ ਹੈ।

ਜਿਉਣ ਮਰਨ ਤੇ ਗਿਆਨ ਦੀਆਂ ਗੱਲਾਂ ਕਰਦੇ ਕਬੀਰ ਜੀ ਯਾਰ ਨਾਲ ਇੱਕ ਮਿਕ ਹੋਣ ਦੀ ਗੱਲ ਛੋਹ ਲੈਂਦੇ ਨੇ ਪਰ ਉਹਦਾ ਸਭ ਤੋਂ ਮਹਿੰਗਾ ਮੁੱਲ ਤਾਰਦੇ ਨੇ।

**ਕੰਚਨ ਸਿਉ ਪਾਈਐ ਨਹੀ ਤੋਲਿ ॥**
**ਮਨੁ ਦੇ ਰਾਮੁ ਲੀਆ ਹੈ ਮੋਲਿ ॥੧॥**

ਕਿਸੇ ਪਿੱਛੇ ਤਨੁ ਦੇ ਦੇਣਾ ਸੌਖੇ, ਜਾਨ ਦੇ ਦੇਣੀ ਵੀ ਸੌਖੀ ਏ, ਪਰ ਜ਼ਰਾ ਠਹਿਰ ਕੇ ਸੋਚੋ। ਮਨ ਦੇਣਾਂ, ਸੋਚਿਆਂ ਝੁਰ ਝੁਰੀ ਆ ਜਾਂਦੀ ਏ, ਤਾਂ ਹੀ ਤੇ ਕਹਿੰਦੇ ਹਨ –

**ਅਬ ਮੋਹਿ ਰਾਮ ਅਪੁਨਾ ਕਰਿ ਜਾਨਿਆ ॥੧੯॥ਪੰਨਾ ੩੨੭॥**

ਆਹ! ਸੰਤ ਪ੍ਰੀਤਮ ਸਿੰਘ ਜੀ ਵਾਰੇ ਵਾਲੇ ਸਾਕਾਰ ਹੋ ਗਏ ਨੇ। ਜਦੋਂ ਉਹਨਾਂ ਅੰਤਰਾ ਚੁੱਕਣਾ। ਸ੍ਰੋਤਿਆਂ ਦੇ ਪੁਲਕਾਵਲੀ ਆ ਜਾਣੀ, ਤੁਸੀਂ ਵੀ ਪੜ੍ਹੋ!

**ਲਾਗੀ ਹੋਇ ਸੁ ਜਾਨੈ ਪੀਰੁ ॥**
**ਰਾਮ ਭਗਤਿ ਅਨੀਆਲੇ ਤੀਰ ॥੧॥ਕਬੀਰ ਜੀ ੨੧, ਪੰ.੩੨੭॥**

ਪਿੱਛੇ ਇੱਕ ਥਾਂ ਕਬੀਰ ਜੀ ਕਿਹੈ –

**ਮਨੁ ਮਾਰਣ ਕਾਰਣਿ ਬਨ ਜਾਈਐ ॥**

ਹੁਣ ਫਿਰ ਥੋੜ੍ਹੇ ਫਰਕ ਨਾਲ ਉਜੇਹੀ ਗੱਲ ਕਰਦੇ ਹਨ।

**ਮਨ ਮਾਰੇ ਬਿਨੁ ਭਗਤਿ ਨਾ ਹੋਈ ।੨–੨੮ ਪੰਨਾ ੩੨੯॥**

ਕਬੀਰ ਜੀ ਦੀਆਂ ਇਹ ਤੁਕਾਂ ਵੀ ਗੁਰੁਬਾਣੀ ਪੜ੍ਹਨ ਵਾਲੇ ਹਰ ਇੱਕ ਦੇ ਕੰਠਾਗਰ ਹਨ।

ਇੱਕ ਦਿਨ ਮੈਨੂੰ ਦੋ ਤਿੰਨ ਵਾਰ ਦਸਤਾਰ ਲਾਹ ਕੇ ਬੰਨ੍ਹਣੀ ਪਈ ਤਾਂ ਮੈਨੂੰ ਇਹ ਤੁਕਾਂ ਚੇਤੇ ਆਈਆਂ –

**ਜਿਹ ਸਿਰਿ ਰਚਿ ਰਚਿ ਬਾਧਤ ਪਾਗ ॥**
**ਸੋ ਸਿਰੁ ਚੁੰਚ ਸਵਾਰਹਿ ਕਾਗ ॥**

ਕਬੀਰ ਜੀ ਆਪਣੇ ਆਪ ਨੂੰ ਤਾੜਦੇ ਨੇ –

**ਕਹਤ ਕਬੀਰ ਸੁਨਹੁ ਮਨ ਮੇਰੇ ॥**
**ਇਹੀ ਹਵਾਲ ਹੋਹਿਗੇ ਤੇਰੇ ॥ ੩੫, ਪੰਨਾ ੩੩੦॥**

ਗੁਰਬਾਣੀ ਦੇ ਜਾਣਕਾਰਾਂ ਨੂੰ ਇਹ ਪੰਗਤੀਆਂ ਸਦਾ ਚੇਤੇ ਰੱਖਣੀਆਂ ਚਾਹੀ ਦੀਆਂ ਹਨ ਅਤੇ ਅਨਪੜ੍ਹਾਂ ਨੂੰ ਵੀ ਸਮਝਾਣੀਆਂ ਚਾਹੀ ਦੀਆਂ ਨੇ –

**ਗਉੜੀ ਗੁਆਰੇਰੀ–ਸੁਖੁ ਮਾਂਗਤ ਦੁਖੁ ਆਗੈ ਆਵੈ ॥**
**ਸੋ ਸੁਖੁ ਹਮਹੁ ਨਾ ਮਾਂਗਿਆ ਭਾਵੈ ॥੧॥੩੬, ਪੰਨਾ ੩੩੦॥**

ਕਬੀਰ ਜੀ ਥੋੜ੍ਹਾ ਸਖਤੀ ਨਾਲ ਸਮਝਾ ਰਹੇ ਨੇ –

**ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥**
**ਹਰਿ ਤਜਿ ਕਤ ਕਾਹੂ ਕੇ ਜਾਂਹੀ ॥੧॥ਰਹਾਉ॥**
**ਜਾ ਕੋ ਠਾਕੁਰੁ ਊਚਾ ਹੋਈ ॥**

ਸੋ ਜਨੁ ਪਰ ਘਰ ਜਾਤ ਨ ਸੋਹੀ ॥੧॥ ਕਬੀਰ ਜੀ ੩੮-੩੩੦॥
ਪੰਡਤਾਂ ਨਾਲ ਕਬੀਰ ਜੀ ਦੇ ਝਗੜੇ ਆਮ ਗੱਲ ਹੋ ਗਈ ਸੀ।

ਜਨਮੇ ਸੂਤਕੁ ਮੂਏ ਫੁਨਿ ਸੂਤਕ ਪਰਜ ਬਿਗੋਈ ॥੧॥
ਕਹੁ ਰੇ ਪੰਡੀਆ ਕਉਨ ਪਵੀਤਾ ॥੪੧॥ਪੰਨਾ ੩੩੧॥

ਹੁਣ ਰਾਮ ਨਾਲ ਝਗੜਾ ਪਾ ਬੈਠੇ ਨੇ।
ਝਗਰਾ ਏਕੁ ਨਿਬੇਰਹੁ ਰਾਮ ॥ ਜਉ ਤੁਮ ਅਪਨੇ ਜਨ ਸੌਕਾਮੁ ॥੪੨-੩੩੧

ਸਾਰਾ ਸ਼ਬਦ-ਸਵਾਲ ਦਰ ਸਵਾਲ ਹੈ। ਪਰ ਅਗਲੇਂ ਸ਼ਬਦ 'ਚ ਹਨੇਰੀ ਆ ਗਈ ਹੈ।

ਦੇਖੌ ਭਾਈ ਗਿਆਨ ਕੀ ਆਈ ਆਂਧੀ ॥੪੩॥ ਪੰਨਾ ੩੩੧॥

ਕਬੀਰ ਜੀ ਕਮਾਲ ਦੇ ਬੰਦੇ ਹਨ, ਜਿਵੇਂ ਖਿਝ ਕੇ ਆਖੀਦੈ, ਇਹੋ ਜਹੇ ਲੋਕਾਂ ਨੂੰ ਕੀ ਆਖਾਂ -

ਐਸੇ ਲੋਗਨ ਸਿਉ ਕਿਆ ਕਹੀਐ ॥ ....
ਆਪਿ ਨ ਦੇਹਿ ਚੁਰੂ ਭਰਿ ਪਾਨੀ ॥
ਤਿਹ ਨਿੰਦਹਿ ਜਿਹ ਗੰਗਾ ਆਨੀ ॥

ਅਖੀਰ ਆਖਿਐ -

ਅਵਰਨ ਹਸਤ ਆਪ ਹਹਿ ਕਾਂਨੇ ॥
ਤਿਨ ਕਉ ਦੇਖਿ ਕਬੀਰ ਲਜਾਨੇ ॥੪੪, ਪੰਨਾ ੩੩੨॥

ਜਿਹੜੇ ਜੀਂਦੇ ਜੀ ਬੁੜ੍ਹਿਆਂ ਨੂੰ ਸਾਂਭਦੇ ਨਹੀਂ। ਫਿਰ ਮੇਲੇ ਕਰਦੇ ਵੇਖ ਕੇ ਇਹੋ ਆਖਣਾ ਪੈਂਦਾ ਏ -
ਜੀਵਤ ਪਿਤਰ ਨਾ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥ ੪੫, ਪੰਨਾ ੩੩੨॥
ਇੱਸ ਸ਼ਬਦ ਵਿਚ ਏਥੇ ਓਥੇ ਦੀ ਗੱਲ, ਕਿੰਨੇ ਢੰਗ ਨਾਲ ਕਰਦੇ ਹਨ -

ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥੫੦, ਪੰਨਾ ੩੩੩॥

ਏਥੇ ਕਬੀਰ ਜੀ ਮੰਨਦੇ ਹਨ ਕਿ ਕਾਂਸ਼ੀ 'ਚ ਅਖੀਰ ਵੇਲੇ ਬੰਦੇ ਨੂੰ ਗਿਆਨ ਹੋ ਈ ਜਾਂਦਾ ਏ -

ਜਿਉ ਕਾਸੀ ਉਪਦੇਸ ਹੋਇ ਮਾਨਸ ਮਰਤੀ ਬਾਰ ॥੫੫, ਪੰਨਾ ੩੩੫॥

ਵੋਟ ਮੰਗਣ ਵਾਲੇ ਨੇਤੇ ਆਖਣਗੇ, ਸਾਨੂੰ ਸੇਵਾ ਦਾ ਮੌਕਾ ਦਿਓ। ਪਰ ਕਬੀਰ ਜੀ ਆਂਹਦੇ ਨੇ -
ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨਾ ਲਹੀਐ ॥ ੫੮, ਪੰ.੩੩੬॥
ਸੰਗਤ ਵਿਚ ਬੈਠਿਆਂ ਕਿਸੇ ਨੂੰ ਆਖੀਏ ਕੋਈ ਸ਼ਬਦ ਸੁਣਾ। ਤਾਂ ਉਹ ਪਹਿਲੋਂ ਆਖੇਗਾ ਕੋਈ ਔਂਦਾ ਨਹੀਂ, ਜੇ ਫਿਰ ਵੀ ਆਖੀਏ, ਤਾਂ ਆਖੇਗਾ ਲਓ ਸੁਣੋ।

ਰਾਮ ਜਪਉ ਜੀਅ ਐਸੇ ਐਸੇ ॥ ੬੧ ਪੰਨਾ ੩੩੭॥

ਕਿਸੇ ਤੇ ਕੋਈ ਮੁਸੀਬਤ ਪੈ ਜਾਇ ਤਾਂ ਸਿਆਣੇ ਸਮਝਾਣ ਵਾਲੇ ਕਬੀਰ ਜੀ ਦੀਆਂ ਇਹ ਪੰਗਤੀਆਂ ਸੁਣਾ ਕੇ ਧੀਰਜ ਦੇਣਗੇ -
ਗਉੜੀ ਪੂਰਬੀ-

ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥
ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥੬੩, ਪੰਨਾ ੩੩੭॥

ਜ਼ਿੰਦਗੀ ਦੀ ਅਸਥਿਰਤਾ ਨੂੰ ਬਿਆਨਦਿਆਂ ਇੰਜ ਦੱਸਿਆ ਹੈ –

ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ ॥ ੬੪, ਪੰਨਾ ੩੩੭॥

ਜਾਪਦਾ ਏ ਕਬੀਰ ਜੀ ਨੇ ਵਿਛੋੜਾ ਹੰਢਾ ਕੇ ਵੇਖਿਆ ਹੈ ।

ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ ॥੬੫,ਪੰਨਾ ੩੩੭॥

ਏਥੇ ਇਓ ਪਤਾ ਲੱਗਦੈ ਕਬੀਰ ਜੀ ਨਿਰਗੁਣ ਤੋਂ ਸਰਗੁਣ–ਕ੍ਰਿਸ਼ਨ ਭਗਤ ਹੋ ਗਏ ਨੇ –
ਜਾ ਕਾ ਠਾਕੁਰੁ ਤੁਹੀ ਸਾਰਿੰਗ ਧਰ ਮੋਹਿ ਕਬੀਰਾ ਨਾਊ ਰੇ ॥੬੬,ਪੰਨਾ ੩੩੮॥

ਮਨ ਨੂੰ ਤਕੜਿਆਂ ਕਰਦੇ ਹਨ ।

ਡਗ ਮਗ ਛਾਡਿ ਰੇ ਮਨ ਬਉਰਾ ॥
ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ ॥੬੮,ਪੰਨਾ ੩੩੮॥

ਹੁਣ ਫਿਰ ਨਿਰਗੁਣ ਦੀ ਸਿਖਰ ਸਿਰਜਦੇ ਹਨ –

ਤੁਮ ਜੁ ਕਹਤ ਹਉ ਨੰਦ ਕੋ ਨੰਦਨੁ ਨੰਦ ਸੁ ਨੰਦਨੁ ਕਾ ਕੋ ਰੇ ॥੧॥
੭੦,ਪੰਨਾ ੩੩੮॥

ਕਬੀਰ ਜੀ ਨੂੰ ਨਿੰਦਾ–ਅਲੋਚਨਾ ਬੜੀ ਚੰਗੀ ਲੱਗਦੀ ਏ, ਸਾਰਾ ਸਬਦ ਪੜ੍ਹੋ–

ਨਿੰਦਾ ਕਰੈ ਸੁ ਹਮਰਾ ਮੀਤੁ । ੭੦–੭੧ ਪੰਨਾ ੩੩੯॥

ਗੁਰਬਾਣੀ ਵਿਚ ਹੀ ਏਹ ਆਖਿਐ – 'ਪੜਿਆ ਮੂਰਖ ਆਖੀਐ'

ਪਰ ਕਬੀਰ ਜੀ ਆਂਹਦੇ ਨੇ –

ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥

ਬਾਵਨ ਅਖਰੀ (ਕਬੀਰ ਜੀ ਦੀ–ਪਰ ਅੱਖਰਾਂ ਦੇ ਨਾਂ ਪੰਜਾਬੀ ਹਨ । ਕੀ ਭੇਦ ਹੈ–ਸੰਪਾਦਕ ਜੀ ਜਾਣਦੇ ਹਨ । ਕਬੀਰ ਜੀ ਵੇਲੇ ਇਹ ਨਾਂ ਹੈ ਈ ਨਹੀਂ ਸਨ)॥੫॥, ਪੰਨਾ ੩੪੦॥

ਅੱਗੇ ਜਾ ਕੇ ਸਮਝਾਇਐ –

ਤਜਿ ਚਿਤ੍ਰੈ ਚੇਤਹੁ ਚਿਤਕਾਰੀ ॥੧੨॥ਪੰਨਾ ੩੪੦॥

ਆਪਣੇ ਮਨ ਨਾਲ ਹੀ ਗੱਲਾਂ ਕਰੀ ਜਾਂਦੇ ਹਨ ।
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨਾ ਕੋਇ ॥੩੨॥ ਪੰ. ੩੪੨॥
ਹੋਰ ਸੁਣੋ –

ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥ ੩੫, ਪੰਨਾ ੩੪੨॥

ਨਿਰੰਕਾਰ ਬਾਰੇ ਕਹਿੰਦੇ ਹਨ –

ਹੈ ਤਉ ਸਹੀ ਲਖੈ ਜਉ ਕੋਈ ॥ ੪੨ ॥

ਅਖੀਰ ਤੇ ਫੈਸਲਾ ਕਰ ਦਿੱਤਾ ਹੈ –

ਜਾ ਕੈ ਜੀਅ ਜੈਸੀ ਬੁਧਿ ਹੋਈ ॥
ਕਹਿ ਕਬੀਰ ਜਾਨੈਗਾ ਸੋਈ ॥੪੫, ਪੰਨਾ ੩੪੩॥

ਨਾਮਦੇਵ ਜੀ ਦਾ ਸਾਰਾ ਸ਼ਬਦ ਹੀ ਅਖਾਣਾ ਦਾ ਭਰਿਆ ਪਿਆ ਹੈ ।

ਗਨਿਕਾ, ਕੁਬਜਾ, ਬਿਆਧ, ਬਿਦਰ, ਆਦਿਕ,
ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ ਪੰਨਾ ੩੪੫॥
ਰਵਿਦਾਸ ਜੀ ਤਰਲੇ ਕਰਦੇ ਹਨ –

ਮੋਹਿ ਨਾ ਬਿਸਾਰਹੁ ਮੈ ਜਨੁ ਤੇਰਾ ॥੧॥ ਪੰਨਾ ੩੪੫॥

ਪਰ ਜਦੋਂ ਹੱਥ ਪੈ ਗਿਆ ਫਿਰ –

ਮੋਹ ਜਮ ਡੰਡੁ ਨ ਲਾਗਈ ....ਪੰਨਾ ੩੪੬

ਰਵਿਦਾਸ ਜੀ ਚੌਹਾਂ ਜੁਗਾਂ ਦਾ ਵਰਤਾਰਾ, ਬੜੇ ਸੰਖੇਪ ਜਹੇ 'ਚ ਦੱਸਦੇ ਹਨ –
ਸਤਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾ ਚਾਰ ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥ ਪੰਨਾ ੩੪੬॥

## ਰਾਗੁ ਆਸਾ

ਰਾਗੁ ਆਸਾ, ਸ਼ੁਰੂ ਹੈ – ਇਸ ਦਾ ਪਹਿਲਾ ਸ਼ਬਦ ਪਹਿਲੇ ਮਹਲੇ ਦਾ 'ਸੋ ਦਰੁ' ਹੈ, ਪਹਿਲੀ ਪੰਗਤੀ ਭੇਟ ਕਰਾਂਗਾ, ਨਿਤਨੇਮ ਵਿਚ ਆਉਂਦਾ ਹੋਣ ਕਰਕੇ, ਬਹੁਤਿਆਂ ਦੇ ਕੰਠ ਹੈ ।

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤ ਬਹਿ ਸਰਬ ਸਮਾਲੇ ॥੧॥੨॥੩੪੭॥

ਦੂਜਾ ਸ਼ਬਦ ਚੌਥੇ ਪਾਤਸ਼ਾਹ ਦਾ ਹੈ, ਨਿਤਨੇਮ ਦੀ ਬਾਣੀ 'ਚ ਹੋਣ ਕਰਕੇ ਇਹ ਵੀ ਸਾਰਾ ਕੰਠ ਹੋ ਸਕਦਾ ਹੈ । ਪਹਿਲੀ ਪੰਗਤੀ ਹਾਜ਼ਰ ਹੈ ।

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ੪॥੧੨॥ ਪੰਨਾ ੩੪੮॥**

ਅੱਗੇ ਫਿਰ ਪਹਿਲੇ ਮਹਲੇ ਦਾ ਸ਼ਬਦ ਆ ਗਿਆ ਹੈ, ਪਤਾ ਨਹੀਂ–ਪੰਜਵੇਂ ਪਾਤਸ਼ਾਹ ਨੇ ਤਰਤੀਬ ਕਿਉਂ ਬਦਲੀ ਹੈ ?

ਸੁਣਿ ਵਡਾ ਆਖੈ ਸਭ ਕੋਈ ॥
ਕੇਵਡੁ ਵਡਾ ਡੀਠਾ ਹੋਈ ॥੧੧॥ਪੰਨਾ ੩੪੮॥

ਇਸ ਤੋਂ ਅਗਲਾ ਸ਼ਬਦ ਵੀ ਇੰਜ ਹੈ –

ਆਖਾ ਜੀਵਾ ਵਿਸਰੈ ਮਰਿ ਜਾਉ ॥
ਆਖਣਿ ਅਉਖਾ ਸਾਚਾ ਨਾਉ ॥੧੨॥ਪੰਨਾ ੩੪੯॥

ਬਾਬਾ ਜੀ ਦਾ ਇਹ ਸਬਦ–ਪ੍ਰਮੇਸ਼ਵਰ ਦੀ ਵਡਿਆਈ ਨਾਲ ਭਰਪੂਰ ਹੈ । ਰਾਵਣ–ਕੰਸ ਆਦਿ ਨੂੰ ਮਾਰਿਆਂ–ਵਡਾ ਨਹੀਂ ਹੋ ਗਿਆ । ਓਹ ਤਾਂ ਵਡੇ ਤੋਂ ਵੀ ਵਡਾ–ਬੇ ਅੰਤ ਹੈ ।

....ਰਾਵਣੁ ਮਾਰਿ ਕਿਆ ਵਡਾ ਭਇਆ ॥ ....
.... ਕਾਲੀ ਨਥਿ ਕਿਆ ਵਡਾ ਭਇਆ ॥.......
.... ਕੰਸੁ ਛੇਦਿ ਕਿਆ ਵਡਾ ਭਇਆ ॥....

....ਆਗੈ ਅੰਤੁ ਨ ਪਾਇਓ ਤਾ ਕਾ

ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ।।੧-੭-੩੫੦

ਬਾਬਾ ਜੀ ਦੀ ਇਹ ਸਿੱਖਿਆ-ਜੇ ਚੇਤੇ ਰੱਖ ਸੱਕੀਏ ।

ਖਾਣਾ ਪੀਣਾ ਹਸਣਾ ਬਾਦਿ ।। ਜਬ ਲਗੁ ਰਿਦੈ ਨ ਆਵਹਿ ਯਾਦਿ ।।੧-੯-੩੫੧

ਆਪੇ ਨੂੰ ਇਸਤਰੀ ਮਿਥ ਕੇ-ਨਿਰਗੁਣ ਨਾਲ ਵਿਆਹ ਰਚੋਣ ਲੱਗੇ ਹਨ ।

....ਖੇਲੁ ਦੇਖਿ ਮਨਿ ਅਨਦੁ ਭਇਆ ਸਹੁ ਵੀਆਹਣ ਆਇਆ ।।...........

ਗੁਰੂ ਦੁਆਰੈ ਹਮਰਾ ਵੀਆਹੁ ਜਿ ਹੋਆ ....੧-੧੦-੩੫੧

ਹਰ ਥਾਂ ਹਰ ਵੇਲੇ ਹਾਜ਼ਰ ਹੈ-ਦੁਖ-ਸੁਖ ਵੇਲੇ ਬੇਨਤੀ ਕਰੋ ।

ਹੈ ਹਜੂਰਿ ਰਾਜਰੁ ਅਰਦਾਸਿ ।। ਦੁਖੁ ਸੁਖੁ ਸਾਚੁ ਕਰਤੇ ਪ੍ਰਭ ਪਸਿ ੧-੧੩-੩੫੨

ਸਚਾ ਅਰਜੁ ਸਚੀ ਅਰਦਾਸਿ ।।ਮਹਲੀ ਖਸਮੁ ਸੁਣੇ ਸਾਬਾਸਿ ।।੧-੨੧-੩੫੫

ਬਾਬਾ ਜੀ ਦਾ ਸਾਰਾ ਸ਼ਬਦ ਸਿੱਖਿਆ ਭਰਿਆ ਹੈ, ਪਹਿਲੀਆਂ ਦੋ ਤੁਕਾਂ ਹੀ ਆਮ ਵਰਤੋਂ ਵਿੱਚ ਔਂਦੀਆਂ ਹਨ ।

ਮੋਹੁ ਕੁਟੰਬੁ ਮੋਹੁ ਸਭ ਕਾਰ ।।

ਮੋਹੁ ਤੁਮ ਤਜਹੁ ਸਗਲ ਵੇਕਾਰ ।੧।੨੩।।ਪੰਨਾ ੩੫੬।।

ਬਾਬਾ ਜੀ ਦੀ ਇਹ ਤੁਕ ਆਮ ਵਰਤੋਂ 'ਚ ਆਉਂਦੀ ਹੈ ।

ਵਿਦਿਆ ਵੀਚਾਰੀ ਤਾਂ ਪਰਉਪਕਾਰੀ ।੧।੨੪।।ਪੰਨਾ ੩੫੬।।

ਅੱਗੇ ਕਹਿੰਦੇ ਹਨ ।

ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ ।੧।੨੬।।ਪੰਨਾ ੩੫੬।।

ਬਾਬਾ ਜੀ ਦੱਸਿਐ ।

ਸੁਰਜੁ ਏਕੋ ਰੁਤਿ ਅਨੇਕ ।।੩੦ ਪੰਨਾ ੩੫੭।।

ਸਿੱਖਿਆ ਦੇਂਦੇ ਹਨ –

ਲਖ ਮੜਿਆ ਕਰਿ ਏਕਠੇ ਏਕ ਰਤੀ ਲੇ ਭਾਹਿ ।੧।੩੨।ਪੰਨਾ ੩੫੮।।

ਏਹ ਵੀ ਸਿੱਖਿਆ ਹੈ ।

ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ ।੧।੩੬।ਪੰਨਾ ੩੫੯।।

ਅਸਲੀ ਪ੍ਰੇਮ ਦੀ ਨਿਸ਼ਾਨੀ ਸਾਕਾਰ ਕੀਤੀ ਹੈ –

ਦਰ ਦਰਸਨ ਦਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ।੧।੩੮।ਪੰਨਾ ੩੬੦।।

ਖੁਰਾਸਾਨ ਖਸਮਾਨਾ ਕੀਆ ....ਮਹਲਾ ੧, ੩੯ ਪੰਨਾ ੩੬੦।।

ਬਾਬਾ ਜੀ ਦਾ ਇਹ ਸਬਦ ਇਤਿਹਾਸ ਨੂੰ ਸਾਕਾਰ ਕਰਦਾ ਹੈ । ਰੱਬ ਨੂੰ ਉਲਾਂਮਾ ਤੇ ਸਕਤੇ ਨੂੰ ਤਗੜਾ ਹੋਕੇ ਟੱਕਰਣ ਦਾ ਇਸ਼ਾਰਾ ਵੀ ਔਂਦਾ ਹੈ, ਸਾਰਾ ਹੀ ਪੜ੍ਹਣ ਵਾਲਾ ਹੈ ।

ਤੀਸਰੀ ਪਾਤਸ਼ਾਹੀ, ਬਹੁਤ ਥੋੜ੍ਹੇ ਵਿਚ ਨਿਰੰਕਾਰ ਨੂੰ ਨਿਰੂਪਣ ਕੀਤਾ ਹੈ-
ਜੋ ਕਿਛੁ ਕਰੇ ਸੁ ਆਪੇ ਆਪਿ ॥
ਏਕ ਘੜੀ ਮਹਿ ਥਾਪਿ ਉਥਾਪਿ ॥ਮਹਲਾ ੩,੧੧, ਪੰਨਾ ੩੬੪॥

ਏਸ ਗੱਲ ਨੂੰ ਚੋਥੀ ਪਾਤਸ਼ਾਹੀ ਇੰਜ ਆਂਹਦੇ ਨੇ -

ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥
ਜੋ ਤਉ ਭਾਵੈ ਸੋਈ ਥੀਸੀ ॥ਮਹਲਾ ੪, ੧, ਪੰਨਾ ੩੬੫॥

ਅੱਗੇ ਜਾ ਕੇ ਫਿਰ ਏਸੇ ਸ਼ਬਦ ਵਿਚ -

ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ ੧, ਪੰਨਾ ੩੬੫॥

ਏਹ ਸਾਰਾ ਸ਼ਬਦ ਪੜ੍ਹਣ ਵਾਲਾ ਹੈ ਮਿੱਤਰ-ਪੁੱਤਰ-ਭਰਾ-ਕੁੜਮ-ਜਵਾਈ-ਅਫਸਰ-ਲੀਡਰ ਆਦਿ ਗਿਣ ਕੇ ਕਹਿੰਦੇ ਹਨ -

ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥....
ਜੈਸਾ ਬੀਜੈ ਤੈਸਾ ਖਾਵੈ ॥ ਮਹਲਾ ੪, ੨, ਪੰਨਾ ੩੬੬॥

ਜੇਹੜੇ ਹੰਕਾਰ ਦੇ ਭਰੇ ਹੋਏ ਗੁਰਮਤ ਅਨੁਸਾਰ ਨਹੀਂ ਚਲਦੇ ਓਹਨਾਂ ਬਾਰੇ ਫਰਮਾਉਂਦੇ ਹਨ -

ਜਿਉ ਕੁੰਚਰੁ ਨਾਇ ਖਾਕੁ ਸਿਰ ਛਾਣੈ ॥੪-੭-੩੬੭॥

ਜਦੋਂ ਪ੍ਰਿਥੀਏ ਮੁਸ਼ਕਲਾਂ ਖੜੀਆਂ ਕੀਤੀਆਂ-ਕਿਸੇ ਔਖੇ ਸਮੇਂ ਪੰਜਵੇਂ ਪਾਤਸ਼ਾਹ ਸਾਥੀਆਂ ਨਾਲ ਸਲਾਹਾਂ ਕਰਦੇ ਨੇ -

ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥
ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥

ਪਰ ਆਖਰ ਸਲਾਹਾਂ ਰੱਦ ਕਰਕੇ -

ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥ਮਹਲਾ ੫, ਸ਼ਬਦ ੫, ਪੰਨਾ ੩੭੧॥

ਜਦੋਂ ਕਿਸੇ ਬ੍ਰਾਹਮਣ ਦੀ ਗੱਲ ਸਾਹਮਣੇ ਆਈ ਇੰਜ ਉਪਦੇਸ਼ ਬਖਸ਼ਿਆ -

ਅਵਰ ਉਪਦੇਸੈ ਆਪਿ ਨ ਬੂਝੈ ॥
ਐਸਾ ਬ੍ਰਾਹਮਣੁ ਕਹੀ ਨ ਸੀਝੈ ॥
ਮੂਰਖ ਬਾਮਣ ਪ੍ਰਭੂ ਸਮਾਲਿ ॥
ਦੇਖਤ ਸੁਨਤ ਤੇਰੈ ਹੈ ਨਾਲਿ ॥ਮਹਲਾ ੫, ਸ਼ਬਦ ੮, ਪੰਨਾ ੩੭੨॥

ਪੰਜਵੇਂ ਪਾਤਸ਼ਾਹ ਅੱਖੀਂ ਡਿੱਠੀਆਂ ਵਾਰਤਾ, ਕਵਿਤਾ ਵਿਚ ਬੰਨੀਆਂ ਹਨ ।

ਅਰੜਾਵੈ ਬਿਲਲਾਵੈ ਨਿੰਦਕੁ ॥
ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥ਮ.੫, ਸ਼.੧੦, ਪੰ. ੩੭੩॥

ਇਹ ਤੁਕਾਂ ਸਰਬ ਕਾਲਿਕ ਹਨ ਜੋ ਸਤਸੰਗ ਦੀ ਮਹਿਮਾ ਦਾ ਅਕੂਤ ਬਖਾਨ ਕਰਦੀਆਂ ਹਨ ।

ਖੋਜਤ ਖੋਜਤ ਸੁਨੀ ਇਹ ਸੋਇ ॥
ਸਾਧ ਸੰਗਤਿ ਬਿਨ ਤਰਿਓ ਨਾ ਕੋਇ ॥ਮਹਲਾ ੫, ਸ਼. ੧੧, ਪੰ.੩੭੩॥

ਇਹ ਤੁਕਾਂ ਮਸ਼ਹੂਰ ਮੁਹਾਵਰੇ ਵਾਂਗ ਵਰਤੀਆਂ ਜਾਂਦੀਆਂ ਹਨ । ਸਾਰਾ ਸ਼ਬਦ ਪੜ੍ਹ ਕੇ ਸੋਚਿਆਂ ਪਤਾ ਲੱਗਦਾ ਹੈ ਕਿ ਗੱਲ ਕਿੱਧਰ ਜਾਂਦੀ ਏ -

ਅਵਰਿ ਜੋਨਿ ਤੇਰੀ ਪਨਿਹਾਰੀ ॥
ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥ ਮਹਲਾ ੫, ੧੨ ਪੰਨਾ ੩੭੪॥
ਅਤਿ ਸੁੰਦਰਿ ਬਿਚਖਨਿ ਤੂੰ ॥

ਇਹ ਅੰਤਲੀ ਤੁਕ ਹੈ ।

ਪੰਜਵੇਂ ਪਾਤਸ਼ਾਹ ਸੁਤੇ ਸਿੱਧ ਅਟੱਲ ਸੱਚਾਈਆਂ ਬਖਾਨ ਕਰਦੇ ਹਨ ।

ਊਚਾ ਚੜੈ ਸੁ ਪਵੈ ਪਇਆਲਾ ॥
ਧਰਨਿ ਪੜੈ ਤਿਸੁ ਲਗੈ ਨਾ ਕਾਲਾ ॥ਮਹਲਾ ੫-੧੩, ਪੰਨਾ ੩੭੪॥

ਇਸ ਤੋਂ ਅਗਲੇ ਸ਼ਬਦ ਵਿਚ ਹੁਕਮ ਕਰਦੇ ਹਨ ॥

ਤੀਨਿ ਸੇਰ ਕਾ ਦਿਹਾੜੀ ਮਿਹਮਾਨੁ ॥
ਅਵਰ ਵਸਤੁ ਤੁਝ ਪਾਹਿ ਅਮਾਨ ॥੫-੧੪, ਪੰਨਾ ੩੭੪॥

ਇਹ ਸਬਦ ਵਿਛੋੜੇ ਨੂੰ ਸਮਰਪਿਤ ਹੈ -

ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾਰੇ ॥
ਮਨੁ ਨਾ ਰਹੈ ਕੈਸੇ ਮਿਲਉ ਪਿਆਰੇ ॥੧॥....
ਚਾਰਿ ਪਹਰ ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੈ ॥੫-੧੫, ਪੰਨਾ ੩੭੫॥

ਹੁਣ ਜੀਵਨ ਦੀ ਅਸਥਿਰਤਾ ਨੂੰ ਮਿਸਾਲ ਦੇ ਕੇ ਬਖਾਨਿਆ ਹੈ ।

ਜੈਸੇ ਕਿਰਸਾਣੁ ਬੋਵੈ ਕਿਰਸਾਨੀ ॥
ਕਾਚੀ ਪਾਕੀ ਬਾਢਿ ਪਰਾਨੀ ॥੧॥
ਜੋ ਜਨਮੈ ਸੋ ਜਾਨਹੁ ਮੂਆ ॥੫-੧੯, ਪੰਨਾ ੩੭੫॥

ਏਥੇ ਬੜਾ ਸਪੱਸ਼ਟ ਹੁਕਮ ਕੀਤਾ ਹੈ, ਇਹ ਸਰੀਰ ਘੜੀ ਮੁੜੀ ਨਹੀਂ ਮਿਲ ਸਕਣਾ

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ ॥੫-੨੯॥ ਪੰਨਾ ੩੭੮॥

ਜੇਹੜੇ ਸਮਝਦੇ ਨੇ ਸਾਡੇ ਹੱਥ ਬਤਿਆਂ ਦਾ ਜੀਣ ਮਰਨ ਹੈ, ਜਦੋਂ ਹੁਕਮ ਆ ਗਿਆ ਕੋਈ ਚਾਰਾ ਨਹੀਂ ਚੱਲਣਾ -

ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥
ਆਇਆ ਹੁਕਮੁ ਪਾਰ ਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ।।੫-੩੯, ਪੰਨਾ ੩੮੦।।

ਨਿੰਦਿਆ ਕਰਨ ਵਾਲਿਆ ਨੂੰ ਬੜੇ ਕਰੜੇ ਸ਼ਬਦੀਂ ਤਾੜਿਆ ਹੈ ।

ਜਨਮ ਜਨਮ ਕੀ ਮਲੁ ਧੋਵੈ ਪਰਾਈ ਆਪਣਾ ਕੀਤਾ ਪਾਵੈ ....

ਨਿੰਦਕਿ ਅਹਿਲਾ ਜਨਮੁ ਗਵਾਇਆ ....।।

ਜੋ ਜੋ ਨਿੰਦ ਕਰੇ ਸੰਤਨ ਕੀ ਤਿਉ ਸੰਤਨ ਸੁਖੁ ਮਾਨਾ ॥....

ਕਹੁ ਨਾਨਕ ਸੰਤ ਹਰਿ ਰਾਖੇ ਨਿੰਦਕ ਦੀਏ ਰੁੜਾਈ ।।੫-੪੧।। ਪੰਨਾ ੩੮੦।।

ਇਹ ਸ਼ਬਦ ਮਸਤਾਨਾ ਹੋਣ ਬਾਰੇ ਉਚਾਰਿਆ ਹੈ ।

ਤੇਰਾ ਜਨੁ ਨਿਰਤਿ ਕਰੇ ਗੁਨ ਗਾਵੈ ।।੫-੪੩, ੩੮੧।।

ਏਥੇ ਕਮਾਲ ਦੀ ਨਿਰਮਾਣਤਾ ਦਰਸਾਈ ਹੈ ।

ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ॥....

ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨਾ ਜਾਣੈ ਮੇਰਾ ।।੫-੪੯, ਪੰਨਾ ੩੮੩।।

ਜ਼ਿਦ ਛੱਡਣੀ ਬੜੀ ਔਖੀ ਹੈ । ਪੰਜਵੇਂ ਪਾਤਸ਼ਾਹਾਂ ਫੁਰਮਾਇਆ ਹੈ ।

ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ ।।੫-੫੧, ਪੰਨਾ ੩੮੪।।

ਅੰਦਰਲੇ ਬਾਹਰਲੇ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਬੜਾ ਸਰਲ ਉਪਾਅ ਦੱਸਿਆ ਹੈ ।

ਪਰ ਕਾ ਬੁਰਾ ਨ ਰਾਖਹੁ ਚੀਤ ॥

ਤੁਮ ਕਉ ਦੁਖੁ ਨਹੀਂ ਭਾਈ ਮੀਤ ॥ ੫-੧੧-੬੨, ਪੰਨਾ ੩੮੬।।

ਨਾਮ ਅਤੇ ਸਾਧ ਸੰਗ ਦੀ ਮਹਿਮਾ ਨਾਲ ਇਹ ਸ਼ਬਦ ਭਰਿਆ ਪਿਆ ਹੈ ਸਾਰਾ ਪੜ੍ਹ ਕੇ ਦੇਖੋ ।

ਜਿਸੁ ਨੀਚ ਕਉ ਕੋਈ ਨਾ ਜਾਨੈ ॥

ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥ ਮ. ੫, ਸ਼.੧੨-੬੩, ਪੰ. ੩੮੬।।

ਗੁਰੂ ਤੇ ਸੰਤ ਵਿਚ ਕੋਈ ਫਰਕ ਨਹੀਂ ।

....ਭਏ ਪੁਨੀਤ ਸੰਤਨ ਕੀ ਧੂਰਿ।।੧।।ਰਹਾਉ।।ਪ੍ਰਭ ਕੇ ਸੰਤ ਉਧਾਰਨ ਜੋਗ।।੫-੬੫

ਮਿਟੀ ਤਿਆਸ ਅਗਿਆਨ ਅੰਧੇਰੇ ॥ ਸਾਧ ਸੇਵਾ ਅਘ ਕਟੇ ਘਨੇਰੇ ।।੫-੬੬-੩੮੭

ਸਤਿਗੁਰੂ ਜੀ ਦੀ ਮਾਲਾ ਦੇ ਦਰਸ਼ਨ ਕਰੋ ।

ਹਰਿ ਹਰਿ ਅਖਰ ਦੁਇ ਇਹ ਮਾਲਾ ॥.... ਮੋ ਕਉ ਦੇਹੁ ਹਰੇ ਹਰਿ ਜਪਨੀ ।।੧।। ਰਹਾਉ ॥ ਹਰਿ ਮਾਲਾ ਉਰ ਅੰਤਰਿ ਧਾਰੈ ॥....ਹਰਿ ਮਾਲਾ ਤਾ ਕੈ ਸੰਗਿ ਜਾਇ ॥ ੫-੭੦-੩੮੮

ਤੇਰੇ-ਮੇਰੇ ਚ ਕਿੰਨਾ ਕੁ ਫਰਕ ਹੈ ।

ਤੂ ਮੇਰਾ ਤਰੰਗੁ ਹਮ ਮੀਨ ਤੁਮਾਰੇ ॥ ਤੂ ਮੇਰਾ ਠਾਕੁਰੁ ਹਮ ਤੇਰੈ ਦੁਆਰੇ ॥ ੫.੭੪.੩੮੯

ਸਤਿਗੁਰ ਦੇ ਚਰਨਾਂ ਦੀ ਮਹਿਮਾ ਦਾ ਬਖਾਨ।

ਚਰਨ ਕਮਲ ਕੀ ਆਸ ਪਿਆਰੇ ॥ ਜਮ ਕੰਕਰ ਨਸਿ ਗਏ ਵਿਚਾਰੇ ॥੫-੭੭-"

ਜਿਸਦੀ ਆਪਣੇ ਸਤਿਗੁਰ ਨਾਲ ਬਣ ਆਵੇ।

ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥੧॥
ਕਛੂ ਨ ਥੋਰਾ ਹਰਿ ਭਗਤਨ ਕਉ ॥ ਖਾਤ ਖਰਚਤ ਬਿਲਛਤ ਦੇਵਨ ਕਉ॥....
ਜਾ ਕਉ ਦਇਆ ਕਰਹੁ ਮੇਰੇ ਸੁਆਮੀ ॥ ਕਹੁ ਨਾਨਕ ਨਾਹੀ ਤਿਨ ਕਾਮੀ ॥੫-੭੯-੩੯੦

ਨਿਰਗੁਣ ਨਾਲ ਸਮਰੂਪ

ਜਦੋਂ ਆਪਣੇ ਸਤਿਗੁਰ ਨਾਲ ਇਕ ਰਸ ਹੋ ਜਾਈਏ।

ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥....
ਅਵਰ ਨ ਕੋਊ ਮਾਰਨ ਵਾਰਾ ॥ ਜੀਅਉ ਹਮਾਰਾ ਜੀਉ ਦੇਨ ਹਾਰਾ ॥੫-੮੩-੩੯੧

ਏਹ ਸ਼ਬਦ ਲਗਾਤਾਰ ਇੰਜੇ ਹੀ ਚਲਦੇ ਪਏ ਹਨ।

ਪ੍ਰਭ ਕੀ ਪ੍ਰੀਤਿ ਸਦਾ ਸੁਖੁ ਹੋਇ ॥....ਪ੍ਰਭ ਕੀ ਪ੍ਰੀਤਿ ਹਉਮੈ ਮਲੁ ਖੋਇ॥....
ਪ੍ਰਭ ਕੀ ਪ੍ਰੀਤਿ ਸਗਲ ਉਧਾਰੈ ॥ਪ੍ਰਭ ਕੀ ਪ੍ਰੀਤਿ ਚਲੈ ਸੰਗਾਰੈ ॥੫-੮੫-੩੯੧

ਗੱਲ ਤੇ ਪਹਿਰਾ ਦੇਣ ਵਾਲਿਆਂ ਦੀ ਸਿਫਤ ਕਰਦੇ ਹਨ।

ਸੂਰ ਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ ॥
ਤਾਕਾ ਸੰਗੁ ਬਾਛਹਿ ਸੁਰ ਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ ॥੫-੮੮-੩੯੨

ਹੁਣ ਸਾਧਾਂ ਸੰਤਾ ਨਾਲ ਰਲਣ ਲਈ-ਜਿਵੇਂ ਤਰਲੇ ਕਰੀਦੇ ਹਨ,

....ਮਹਾ ਪਵਿਤ੍ਰ ਸਾਧ ਕਾ ਸੰਗੁ ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ ॥...

ਵਿਚੋਂ ਈ ਇਕ ਗੱਲ ਚੇਤੇ ਆਈ ਏ-ਇਕ ਬੀਬੀ ਬੜੀ ਸਤ ਸੰਗਣ ਸੀ-ਓਹਨੂੰ ਸਤਸੰਗ ਵੱਲ ਜਾਂਦੀ ਨੂੰ ਵੇਖ-ਦੋ ਜਣਿਆਂ ਆਖਿਆ-ਐਹ ਜੇ ਫਲਾਣੇ ਸਾਧਾਂ ਨਾਲ ਰਲੀ ਹੋਈ। ਸੁਣ ਕੇ ਕਹਿੰਦੀ -ਵੀਰਾ! ਤੇਰੇ ਮੂੰਹ ਵਿਚ ਘਿਓ ਸੱਕਰ, ਮੈਂ ਤੇ ਰਲਨੀ ਆਂ-ਸੰਤ ਮੈਨੂੰ ਰਲਾਂਦੇ ਨਹੀਂ।

ਮੋਹਿ ਗਰੀਬ ਕਉ ਲੇਹੁ ਰਲਾਇ ॥ ਨਾਨਕ ਆਇ ਪਏ ਸਰਣਾਇ ॥ ੫-੮੯-੩੯੩

ਪੰਚਮ ਪਾਤਸ਼ਾਹ, ਜਹਾਂਗੀਰੀ ਬਿਪਤਾ ਵਿਚ ਵੀ ਆਪਣੇ ਇਸ ਬਚਨ 'ਤੇ ਪੂਰੇ ਉਤਰੇ-

ਤੇਰਾ ਕੀਆ ਮੀਠਾ ਲਾਗੈ ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥੫-੯੩, ਪੰਨਾ ੩੯੪॥

ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਪ੍ਰਕਾਸ਼ ਪੁਰਬ ਸਮੇਂ ਇਹ ਸ਼ਬਦ ਉਚਾਰਨ ਕੀਤਾ ਹੈ।

ਸਤਿਗੁਰ ਸਾਚੈ ਦੀਆ ਭੇਜਿ ॥....

ਉਦਰੈ ਮਾਹਿ ਆਇ ਕੀਆ ਨਿਵਾਸੁ ॥ ....
ਜੰਮਿਆ ਪੂਤੁ ਭਗਤੁ ਗੋਵਿੰਦ ਕਾ ॥....
ਵਧੀ ਵੇਲਿ ਬਹੁ ਪੀੜੀ ਚਾਲੀ ॥....
ਗੁਝੀ ਛੰਨੀ ਨਾਹੀ ਬਾਤ ॥ ਮਹਲਾ ੫, ਸ਼ਬਦ ੧੦੧, ਪੰਨਾ ੩੯੬॥

ਸਗਨ ਸਵਾਰਥਾਂ ਤੋਂ ਬਚਾ ਦਾ ਬੜਾ ਸਿੱਧਾ ਉਪਾਅ ਦੱਸਿਆ ਹੈ, ਜੇ ਕੋਈ ਕਰ ਸੱਕੇ ਤਾਂ -

ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨਾ ਆਵੈ ॥
ਮਹਲਾ ੫, ਸ਼ਬਦ ੧੨੦, ਪੰਨਾ ੪੦੧ ॥

ਗੁਰੂ ਜੀ ਸਮਾਜਿਕ ਨਿਯਮਾਂ 'ਚ ਰਹਿਣ ਦਾ ਕਰੜਾ ਹੁਕਮ ਕਰਦੇ ਹਨ ।
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰਗ੍ਰਿਹਿ ॥੫-੧੨੭-੪੦੩ ॥
ਜੇ ਕੋਈ ਪ੍ਰਮੇਸ਼ਵਰ ਦਾ ਹੋ ਰਵੇ, ਆਪੇ ਉਹਦੀ ਨੇੜੇ ਹੋ ਕੇ ਸੁਣਦਾ ਹੈ ।

ਅਪੁਨੇ ਸੇਵਕ ਕੀ ਆਪੇ ਰਾਖੈ-ਆਪੇ ਨਾਮੁ ਜਪਾਵੈ ॥
ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥੧॥
ਸੇਵਕ ਕਉ ਨਿਕਟੀ ਹੋਇ ਦਿਖਾਵੈ ॥ ਮ.੫, ੧੨੯, ਪੰ.੪੦੩॥

ਫੁਰਮੋਂਦੇ ਹਨ-ਜਿਸ ਪੰਜ ਮਾਰ ਲਏ ਭਾਵ ਜਿੱਤ ਲਏ ਹੈ-ਕੋਈ ਏਡਾ ਤਾਕਤਵਰ?
ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ ॥ਮ.੫, ਸ਼.੧੩੨, ਪੰ.੪੦੪॥

ਕਵਿਤਾ ਦਾ ਕਮਾਲ-ਸੋਲਾਂ ਅਖਰ ਮੁਕਤੇ-ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਹੇ ॥੫-੧੩੪-੪੦੪

ਪਹਿਲੇ ਤਿੰਨ ਜੁੱਗਾਂ ਨਾਲੋਂ ਕਲਯੁੱਗ ਦੀ ਵਡਿਆਈ ਕਰਦੇ ਹਨ, ਕਿਓਂ ?

ਆਹਿ ਕਰੁ ਕਰੇ ਸੁ ਅਹਿ ਕਰੁ ਪਾਏ ਕੋਈ ਨ ਪਕੜੀਐ ਕਿਸੈ ਥਾਇ ॥
ਮਹਲਾ ੫, ਸ਼ਬਦ ੧੪੦, ਪੰਨਾ ੪੦੬॥

ਆਸਾ ਰਾਗੁ-ਘਰੁ ੧ ਤੋਂ ਸ਼ੁਰੂ ਹੋਇਆ ਹੈ । ਪੰਜਵੇਂ ਪਾਤਸ਼ਾਹ ਨੇ ਇਸ ਵਿਚ ਘਰੁ ੧੭ ਤੱਕ ਵਰਤੇ ਹਨ ।

ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੇ ਮਨ ਦਾ ਨਾਂ ਲੈ ਕੇ ਸਾਨੂੰ ਸਿੱਖਿਆ ਬਖਸ਼ਦੇ ਹਨ ।

ਬਿਰਥਾ ਕਹਉ ਕਉਨ ਸਿਉ ਮਨ ਕੀ ॥
ਲੋਭਿ ਗ੍ਰਸਿਓ ਦਸਹੂ ਦਿਸ ਧਾਵਤ ॥ ਮ. ੯, ਸ਼. ੧, ਪੰ.੪੧੧॥

ਬਾਬਾ ਜੀ ਕਹਿੰਦੇ ਹਨ -

ਸੋ ਰੋਵੈ ਜਿਸੁ ਬੇਦਨ ਹੋਇ ॥ ਮਹਲਾ ੧: ਸ਼ਬਦ ੪, ਪੰਨਾ ੪੧੩॥

ਪਰਮ ਪੁਰਖ ਸ੍ਰੀ ਗੁਰੂ ਨਾਨਕ ਦੇਵ ਜੀ ਅਗਲੇ ਦੋ ਸ਼ਬਦਾਂ ਵਿਚ ਉਸ ਵੇਲੇ ਦੇ ਅੱਖੀਂ ਡਿੱਠੇ ਹਾਲਾਤ, ਸਿੱਖਿਆ, ਬਾਬਰ ਦੇ ਜ਼ੁਲਮ ਬਿਆਨ ਕੀਤੇ ਹਨ ।

ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥
ਸੇ ਸਿਰ ਕਾਤੀ ਮੁਨੀਅਨਿ ਗਲ ਵਿਚਿ ਆਵੈ ਧੂੜਿ ॥....
ਧਨੁ ਜੋਬਨੁ ਦੁਇ ਵੈਰੀ ਹੋਏ ਜਿਨੀ ਰਖੇ ਰੰਗੁ ਲਾਇ ॥....
ਬਾਬਰ ਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥....
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥....
ਇਕਨਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥ਮ.੧,ਸ਼.੧੧, ਪੰ.੪੧੭॥
ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥......
ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ ॥....
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ ॥....
ਜਿਨ ਕੀ ਚੀਰੀ ਦਰਗਹ ਪਾਟੀ ਤਿਨਾ ਮਰਣਾ ਭਾਈ ॥
ਮਹਲਾ ੧, ਸ਼ਬਦ ੧੨, ਪੰਨਾ ੪੧੭/੪੧੮ ॥

ਬਾਬਾ ਜੀ ਨੇ ਅੰਤ ਸਮੇਂ ਦਾ ਨਕਸ਼ਾ ਖਿੱਚ ਕੇ ਨਾਮ ਜਪਣ ਵੱਲ ਪ੍ਰੇਰਿਆ ਹੈ।

ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ ॥੧॥ ਰਹਾਉ ॥....
ਤੁਮ ਰੋਵਹੁਗੇ ਓਸ ਨੋ ਤੁਮ ਕਉ ਕਉਣੁ ਰੋਈ ॥............
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ ॥.......੧-੧੩-੪੧੮ ॥

ਖੇਤੀ ਬਾੜੀ ਬਾਰੇ ਵੀ ਪੂਰਾ ਤਜੁਰਬਾ ਨਜ਼ਰ ਔਂਦਾ ਹੈ –

ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥....
ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥੧-੧੫-੪੧੯ ॥

ਨਿਰੰਕਾਰ ਦੀ ਅਨੰਤ ਸੱਤਾ ਦਾ ਬਖਾਨ-ਪੁਸਤਕ ਪੰਨਾ ੬੨ ਵੇਖੋ –

ਤੀਸਰੀ ਪਾਤਸ਼ਾਹੀ ਨੇ ਸੰਸਾਰ ਬੜਾ ਫਿਰ ਕੇ ਵੇਖਿਆ ਸੀ, ਤਜਰਬੇ ਤੋਂ ਫੁਰਮੌਂਦੇ ਹਨ –

ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ ॥
ਮਹਲਾ ੩, ਸ਼ਬਦ ੧੩-੧੫, ਪੰਨਾ ੪੨੯ ॥
ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ ॥
ਮਹਲਾ ੫, ਸ਼ਬਦ ੩, ਪੰਨਾ ੪੩੧ ॥

ਗਉੜੀ ਰਾਗ ਵਿਚ ਪੰਜਵੇਂ ਪਾਤਸ਼ਾਹ ਅਤੇ ਕਬੀਰ ਜੀ ਵੱਲੋਂ ਬਾਵਨ ਅੱਖਰੀਆਂ ਦਾ ਉਚਾਰਨ ਅਸੀਂ ਪੜ੍ਹ ਚੁੱਕੇ ਹਾਂ-ਅੱਗੇ ਆਸਾ ਰਾਗ ਵਿਚ ਬਾਬਾ ਜੀ ਵਲੋਂ ਪੱਟੀ ਲਿਖੀ ਗਈ ਹੈ। ਤਰਤੀਬ ਦੇ ਮਾਲਕ ਗੁਰੂ ਜੀ ਆਪ ਹਨ। ਵਿਰਲੇ ਟਾਂਵੇਂ ਸਲੋਕ ਭੇਂਟ ਹਨ।

ਸ਼ੁਰੂ ਏਥੋਂ ਕਰਦੇ ਹਨ।

ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ॥

ਸਭਨਾ ਸਾਹਿਬੁ ਏਕੁ ਭਇਆ ॥ ਮਹਲਾ ੧, ਸ਼ਬਦ ੧, ਪੰਨਾ ੪੩੨ ॥

ਈੜੀ-ਊੜਾ-ਙੰਙੇ ਤੋਂ ਬਾਅਦ ਕੱਕਾ-ਖੱਖਾ ਦੀ ਤਰਤੀਬ ਅਜੋਕੀ ਤਰ੍ਹਾਂ ਚੱਲ ਪੈਂਦੀ ਹੈ।

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥

ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥

ਮਹਲਾ ੧, ਸ਼ਬਦ ੨੧, ਪੰਨਾ ੪੩੩ ॥

ਵਡਉਮਰੇ ਤੀਸਰੀ ਪਾਤਸ਼ਾਹੀ ਗੁਰੂ ਜੀ ਨੇ ਵੀ ਪੱਟੀ ਲਿਖੀ ਹੈ, ਕਈ ਥਾਂਈ ਇੱਕ ਤੁਕ ਵਿਚ ਦੋ ਅੱਖਰ ਕਹਿ ਕੇ ਬੜੀ ਸੰਖੇਪਤਾ ਵਰਤੀ ਹੈ। ਏਥੇ ਨਹੀਂ।

ਸਸੈ ਸੰਜਮੁ ਗਇਓ ਮੂੜੇ ਏਕੁ ਦਾਨੁ ਤੁਧੁ ਕੁਥਾਇ ਲਇਆ ॥

ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ ਏਤੁ ਧਾਨਿ ਖਾਧੈ ਤੇਰਾ ਜਨਮੁ ਗਇਆ॥

ਮਹਲਾ ੩, ਸ਼ਬਦ ੬, ਪੰਨਾ ੪੩੫ ॥

ਬਾਬਾ ਜੀ ਨੇ ਰਾਗ ਆਸਾ ਵਿਚ ਛੰਤ ਉਚਾਰਨ ਕੀਤੇ ਹਨ। ਜਿਸ ਪੰਗਤੀ ਤੋਂ ਛੰਤ ਸ਼ੁਰੂ ਹੁੰਦਾ ਹੈ ਉਸੇ ਤੇ ਸਮਾਪਤ ਕੀਤਾ ਹੈ। ਅਖਾਣਾਂ ਜਹੀਆਂ ਤੁਕਾਂ ਭੇਂਟ ਹਨ -

ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣ ਹਾਰੁ ਜੀਉ ॥੧॥ ਪੰਨਾ ੪੩੮॥

ਤੂੰ ਸੁਣਿ ਹਰਣਾ ਕਾਲਿਆ ਕੀ ਵਾੜੀਐ ਰਾਤਾ ਰਾਮ ॥੧:੧॥ ਪੰਨਾ ੪੩੮॥

ਭਵਰਾ ਫੂਲਿ ਭਵੰਤਿਆ ਦੁਖੁ ਅਤਿ ਭਾਰੀ ਰਾਮ ॥੧॥੨॥

ਮੇਰੇ ਜੀਅੜਿਆ ਪਰਦੇਸੀਆ ਕਿਤੁ ਪਵਹਿ ਜੰਜਾਲੇ ਰਾਮ ॥

ਮਛੁਲੀ ਵਿਛੁੰਨੀ ਨੈਣ ਰੁੰਨੀ ਜਾਲੁ ਬਧਿਕਿ ਪਾਇਆ ॥੧॥੩॥

ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥੧॥੪॥ ਪੰਨਾ ੪੩੯॥

ਬਿਰਧ ਗੁਰੂ ਜੀ ਦੇ ਛੰਤ ਵੇਖੋ।

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥੩॥੫॥

ਮਨ ਦਾ ਨਾਂ ਲੈ ਕੇ ਸਾਨੂੰ ਤਾੜਿਆ ਹੈ।

ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ ॥੩॥੬॥

ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥

੩:੭, ਪੰਨਾ ੪੪੧॥

ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥

੩॥੧੦, ਪੰਨਾ ੪੪੨॥

ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪:੧-੮, ਪੰ.੪੪੨॥

ਝਿਮਿ ਝਿਮੇ ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ਰਾਮ ॥੪-੧-੪੪੨॥
ਜਨ ਕੀ ਪੈਜ ਰਖੈ ਰਾਮ ਨਾਮਾ ਪ੍ਰਹਿਲਾਦ ਉਧਾਰਿ ਤਰਾਏ ॥੪-੫-੪੪੩॥
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰਉਪਦੇਸੁ ਚਲਾਏ ॥੪-੮-੪੪੪॥

ਚੌਥੇ ਪਾਤਸ਼ਾਹ ਚਾਰ ਜੁੱਗਾਂ ਦਾ ਵਿਸਥਾਰ ਨਾਲ ਵੇਰਵਾ ਇੰਜ ਕਰਦੇ ਹਨ।

ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥ ਮਹਲਾ ੪॥੧॥
ਤੇਤਾ ਜੁਗੁ ਆਇਆ ਅੰਤਰਿ ਜੋਰੁ ਪਾਇਆ ਜਤੁ ਸੰਜਮ ਕਰਮ ਕਮਾਇ ਜੀਉ ॥
ਪਗੁ ਚਉਥਾ ਖਿਸਿਆ ਤ੍ਰੈ ਪਗ ਟਿਕਿਆ ਮਨਿ ਹਿਰਦੈ ਕ੍ਰੋਧੁ ਜਲਾਇ ਜੀਉ ॥੪॥੨॥
ਜੁਗੁ ਦੁਆਪੁਰੁ ਆਇਆ ਭਰਮਿ ਭਰਮਾਇਆ ਹਰਿ ਗੋਪੀ ਕਾਨ੍ਹੁ ਉਪਾਇ ਜੀਉ ॥

ਕਲਿਜੁਗੁ ਹਰਿ ਕੀਆ ਪਗ ਤ੍ਰੈ ਖਿਸਕੀਆ ਪਗੁ ਚਉਥਾ ਟਿਕੈ ਟਿਕਾਇ ਜੀਉ ॥
ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ ॥
ਮਹਲਾ ੪, ਸ਼ਬਦ ੪, ਪੰਨਾ ੪੪੬॥
ਮਨ ਏਥੇ ਹੋ ਕੇ ਅਰਦਾਸ ਕਰੇ ਤਾਂ ਸੁਣੀ ਜਾਂਦੀ ਹੈ।

ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ ਹਰਿ ਬਾਹ ਪ੍ਰਭੂ ਪਕਰਾਇ ਜੀਉ ॥
ਮਹਲਾ ੪, ਸ਼ਬਦ ੫, ਪੰਨਾ ੪੪੬॥

ਆਸਾ ਦੀ ਵਾਰ ਦੀਆਂ ਚੌਵੀ ਪਉੜੀਆਂ ਹਨ। ਸਲੋਕ ਦੁੱਗਣੇ ਤੋਂ ਵੱਧ ਹੋ ਸਕਦੇ ਹਨ। ਇੰਜ ਲਗਦੈ ਚੌਥੇ ਪਾਤਸ਼ਾਹ ਨੇ ਵਾਰ ਨਾਲ ਪੜ੍ਹਨ ਵਾਸਤੇ ਹੀ ਇਹ ਚੌਵੀ ਛੰਤ ਉਚਾਰਨ ਕੀਤੇ ਹੋਣ। ਇਹ ਸਾਰੇ ਹੀ ਰੋਜ਼ਾਨਾ ਪੜ੍ਹੀਦੇ ਹਨ, ਵਿਚੋਂ ਕੁਝ ਪੰਗਤੀਆਂ ਭੇਟ ਹਨ -

ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ ॥
ਮਹਲਾ ੪, ਸ਼ਬਦ ੧, ਪੰਨਾ ੪੪੮॥
ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ ॥੨॥....
ਗੁਰਿ ਪੂਰੇ ਹਰਿ ਪਾਇਆ ਹਰਿ ਭਗਤਿ ਇਕ ਮੰਗਾ ॥੩॥....
ਭਗਤਿ ਵਛਲੁ ਹਰਿਬਿਰਦੁ ਹੈ ਹਰਿ ਲਾਜ ਰਖਾਇਆ ॥
ਮਹਲਾ ੪, ਸ਼ਬਦ ੪-੮-੧੫, ਪੰਨਾ ੪੪੯॥....
ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ ॥੧॥....
ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ ॥੨॥....
ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ ॥....

ਹਉ ਮੂਰਖੁ ਕਾਰੇ ਲਾਈਆ ਨਾਨਕ ਹਰਿ ਕੰਮੇ ।।੩।।
ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ ।।
ਮਹਲਾ ੪, ਪੰਨਾ ੪੪੯।।
ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ ।।੧।।
ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ।।੨।।.......ਜੋ ਪਾਵਹਿ ਭਾਂਡੇ ਵਿਚ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ ।।੨।।
ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਾਰ ਅਪਾਰੋ ਰਾਮ ਰਾਜੇ ।।
ਹਮ ਮੂਰਖ ਕਿਛੂਅ ਨਾ ਜਾਣਹਾ ਕਿਵ ਪਾਵਹ ਪਾਰੋ ।।੩।।
ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ ।।੪।।
ਮਹਲਾ ੪, ੧੦-੧੭, ਪੰਨਾ ੪੫੦।।
ਅਗਿਆਨੁ ਅੰਧੇਰਾ ਕਟਿਆ ਗੁਰਗਿਆਨੁ ਘਟਿ ਬਲਿਆ ।।੧।।
ਹੁਣਿ ਵਤੈ ਹਰਿ ਨਾਮੁ ਨਾ ਬੀਜਿਓ ਅਗੈ ਭੁਖਾ ਕਿਆ ਖਾਏ ।।੨।।
ਕਿਛੁ ਹਾਥਿ ਕਿਸੈ ਦੇ ਕਿਛੁ ਨਾਹੀ ਸਤਿ ਚਲਹਿ ਚਲਾਏ ।।੩।।
ਜਿੰਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ ।। ਪੰਨਾ ੪੫੦।।
ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ।।੧।।
ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ ।੨।।
ਗੁਰ ਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ।।੩।।
ਗੁਰਸਿਖਾ ਮਨਿ ਵਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਜੇ ।। ੪੫੧।।
ਤਿਸ ਕੀ ਤ੍ਰਿਸਨਾ ਭੁਖ ਸਭ ਉਤਰੈ ਜੋ ਹਰਿ ਨਾਮੁ ਧਿਆਵੈ ।।੧।।
ਜਨ ਨਾਨਕ ਨਾਮੁ ਧਿਆਇਆ ਹਰਿ ਰਖਣਹਾਰਾ ।। ੩।।
ਹਰਿ ਜੁਗੁ ਜੁਗੁ ਭਗਤ ਉਪਾਇਆ ।। ਪੈਜ ਰਖਦਾ ਆਇਆ ਰਾਮ ਰਜੇ ।।
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ।।
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖਿ ਲਾਇਆ ।।
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ।। ਪੰਨਾ ੪੫੧।।

ਇਹਨਾਂ ਛੰਤਾਂ ਦੀਆਂ ਆਪਣੇ ਮਨੋ ਸੌਖੀਆਂ ਪੰਗਤੀਆਂ ਹੀ ਭੇਂਟ ਕਰ ਸਕਿਆਂ । ਅੰਤਲਾ ਛੰਤ ਸਾਰਾ ਹੀ, ਥੋੜ੍ਹੀ ਗੁਰਬਾਣੀ ਦੇ ਜਾਣਕਾਰਾਂ ਨੂੰ ਵੀ ਕੰਠ ਹੋਂਦਾ ਹੈ ।

ਸਤਿਗੁਰ ਜੀ ਦੋ ਸ਼ਬਦ ਵੈਰਾਗ ਭਿੱਜੇ ਕਹਿਣ ਬਾਦ, ਸੋਨ ਸੁਨਹਿਰੀ ਰੁੱਤ-ਚੇਤਰ ਨੂੰ ਚੇਤੇ ਕਰਦੇ ਹਨ।

**ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ ॥ ੪-੪੫੨ ॥**

ਪਿਆਰੇ ਦੇ ਮਿਲਨ ਦਾ ਅਨੰਦ ਕਿੰਜ ਮਖਮੂਰ ਕਰ ਦੇਂਦਾ ਹੈ। ਪਹਿਲੀ ਪੰਗਤੀ ਪੜ੍ਹੋ।

**ਅਨਦੋ ਅਨਦੁ ਘਣਾ ਮੈ ਸੋ ਪ੍ਰਭੁ ਡੀਠਾ ਰਾਮ ॥**

ਸਤਿਗੁਰੂ ਜੀ ਲਾਵਾਂ ਦੀ ਭੂਮਿਕਾ ਬੰਨਦੇ ਜਾਪਦੇ ਹਨ।

**ਆਪੇ ਜਾਵੀ ਆਪੇ ਮਾਵੀ ਆਪਿ ਸੁਆਸੀ ਆਪਿ ਦੇਵਾ ॥....**

**ਕਹੁ ਨਾਨਕ ਸਹੁ ਘਰ ਮਹਿ ਬੈਠਾ ਸੋਹੇ ਬੰਕ ਦੁਆਰੇ ॥ ੫-੨-੪੫੨**

**ਮਿਲੇ ਨਰਾਇਣ ਆਪਣੇ ਮਾਨੋਰਥੋ ਪੂਰਾ ਰਾਮ ਰਾਜੇ ॥....**

**ਢਾਠੀ ਭੀਤਿ ਭਰੰਮ ਕੀ ਭੇਟਤ ਗੁਰੁ ਸੂਰਾ ਰਾਮ ਰਾਜੇ ॥੧-੩-੪੫੪ ॥**

ਗਿਆਨ ਦਾ ਭੰਡਾਰ ਭਰ ਕੇ ਵੀ ਗੁਰੂ ਜੀ ਦੀ ਨਿਮਰਤਾ ਮਨ ਨੂੰ ਝਕਝੋਰਨ ਵਾਲੀ ਹੈ।

**ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥ ੫, -੨-੫, ਪੰ.੪੫੬॥**

ਪ੍ਰਮੇਸ਼ਵਰ ਦਾ ਨਾਮ ਜਪਣ ਦਾ ਉਦਮ ਕਰਨ ਵਾਸਤੇ ਪ੍ਰੇਰਦੇ ਹਨ।

**ਸਲੋਕ ॥ ਉਦਮੁ ਕਰਹੁ ਵਡਭਾਗੀਹੋ ਸਿਮਰਹੁ ਹਰਿ ਹਰਿ ਰਾਇ ॥**

**ਮਹਲਾ ੫, ਸ਼ਬਦ ੧, ਪੰਨਾ ੪੫੬॥**

ਅੱਗੇ ਫਿਰ ਉਦਮੀਆਂ ਨੂੰ ਸਲਾਹੁਣਾ ਕਰਦੇ ਹਨ –

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**

**ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥ ਮ.੫॥੧॥ ਪੰਨਾ ੪੫੯॥**

ਹੁਣ ਥੋੜਾ ਜਿਹਾ ਤਾੜਦੇ ਹਨ। ਐ ਮੁਸਾਫਰਾ ਛੇਤੀ ਤਿਆਰ ਹੋ, ਚਿਰ ਨਾਂ ਲਾ।

**ਉਠਿ ਵੰਞੁ ਵਟਾਊੜਿਆ ਤੈ ਕਿਆ ਚਿਰੁ ਲਾਇਆ ॥**

**ਮੁਹਲਤਿ ਪੁੰਨੜੀਆ ਕਿਤੁ ਕੂੜਿ ਲੋਭਾਇਆ ॥**

**ਮਹਲਾ ੫, ੧-੧੧, ਪੰਨਾ ੪੫੯॥**

ਜੀਂਦੀ ਜਾਗਦੀ ਮਿਸਾਲ ਦੇ ਕੇ ਸਮਝਾਉਂਦੇ ਹਨ।

**ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥**

**ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ ॥**

**ਮਹਲਾ ੫, ੧-੧੧, ਪੰਨਾ ੪੬੦॥**

ਪਾਤਸ਼ਾਹ ਆਪਣੇ ਮਨ ਦੇ ਇਸ਼ਾਰੇ ਨਾਲ ਸਮਝਾਂਦੇ ਹਨ- ਕਿੱਡਾ ਵਿਲੱਖਣ ਢੰਗ ਵਰਤਿਐ –

**ਵੰਞੁ ਮੇਰੇ ਆਲਸਾ ਹਰਿ ਪਾਸ ਬੇਨੰਤੀ ॥**

ਰਾਵਉ ਸਹੁ ਆਪਨੜਾ ਪ੍ਰਭ ਸੰਗਿ ਸੋਹੰਤੀ ॥੧॥

ਅਤੇ ਜਦੋਂ ਪਿਆਰਾ ਮਿਲਣ ਔਂਦਾ ਹੈ–ਤਾਂ ਕੁਬ੍ਰਿਤੀਆਂ ਨੂੰ ਤਾੜਨਾ ਕਰਦੇ ਹਨ–

ਨਸਿ ਵੰਞਹੁ ਕਿਲ ਵਿਖਹੁ ਕਰਤਾ ਘਰਿ ਆਇਆ ॥
ਦੂਤਹ ਦਹਨੁ ਭਇਆ ਗੋਵਿੰਦੁ ਪ੍ਰਗਟਾਇਆ ॥
ਮਹਲਾ ੫, ਸ਼ਬਦ ੨–੧੨, ਪੰਨਾ ੪੬੦॥

ਨਿਤਨੇਮ ਵਾਲੀਆਂ ਬਾਣੀਆਂ ਜਪੁ ਜੀ, ਰਹਿਰਾਸ, ਸੋਹਿਲਾ, ਸੁਖਮਨੀ, ਆਸਾ ਵਾਰ ਆਦਿ ਸਾਰੀਆਂ ਹੀ ਬਹੁਤਿਆਂ ਦੇ ਕੰਠ ਵਰਗੀਆਂ ਹਨ। ਫਿਰ ਵੀ ਬਹੁਤੀਆਂ ਵਰਤੋਂ ਵਿਚ ਔਣ ਵਾਲੀਆਂ ਤੁਕਾਂ ਭੇਂਟ ਕਰਨ ਦਾ ਜਤਨ ਕਰਾਂਗਾ।

## *ਆਸਾ ਦੀ ਵਾਰ*

ਬਲਿਹਾਰੀ ਗੁਰ ਆਪਣੇ ਦਿਉ ਹਾੜੀ ਸਦ ਵਾਰ ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ ॥
ਮਹਲਾ ੧, ਸਲੋਕ ੧, ਪੰਨਾ ੪੬੨॥
ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥
ਏਤੇ ਚਾਨਣ ਹੋਦਿਆਂ ਗੁਰਬਿਨੁ ਘੋਰ ਅੰਧਾਰ ॥
ਮਹਲਾ ੨, ਸ਼ਬਦ ੨, ਪੰਨਾ ੪੬੩॥
ਨਾਨਕ ਗੁਰੂ ਨਾ ਚੇਤਨੀ ਮਨਿ ਆਪਣੈ ਸੁਚੇਤ ॥
ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥
ਮਹਲਾ ੨, ਸ਼ਬਦ ੩, ਪੰਨਾ ੪੬੩॥
ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ਮ.੧, ਸ. ੨, ਪੰ. ੪੬੩॥
ਵਡੀ ਵਡਿਆਈ ਜਾ ਵਡਾ ਨਾਉ ॥
ਵਡੀ ਵਡਿਆਈ ਜਾ ਸਚੁ ਨਿਆਉ ॥ ॥ਮ.੧, ਸ.੨, ਪੰ. ੪੬੩॥
ਇਹ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥
ਮਹਲਾ ੨, ਸਬਦ ੩, ਪੰਨਾ ੪੬੩॥
ਉਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥
੧–੨–੪੬੩
ਵਿਸਮਾਦੁ ਰੂਪ ਵਿਸਮਾਦੁ ਰੰਗ ॥
ਵਿਸਮਾਦ ਨਾਗੇ ਫਿਰਹਿ ਜੰਤ ॥ ਮਹਲਾ ੧, ਪੰਨਾ ੪੬੩॥
ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ ॥....

ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥ ੧-੩-੪੬੪ ॥

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥

ਕੋਹ ਕਰੋੜੀ ਚਲਤ ਨ ਅੰਤੁ ॥

ਨਾਨਕ ਨਿਰਭਉ ਨਿਰੰਕਾਰ ਹੋਰਿ ਕੇਤੇ ਰਾਮ ਰਵਾਲ ॥.......

ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥

ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ ॥੧-੪-੪੬੪॥

ਬਾਬਾ ਜੀ ਨੇਂ ਅੱਖੀ ਡਿੱਠਾ ਵਰਤਾਰਾ ਕਮਾਲ ਦਾ ਬੰਨ੍ਹਿਆ ਹੈ ।

ਵਾਇਨਿ ਚੇਲੇ ਨਚਨਿ ਗੁਰ ॥....

ਉਡਿ ਉਡਿ ਰਾਵਾ ਝਾਟੈ ਪਾਇ ॥

ਵੇਖੈ ਲੋਕੁ ਹਸੈ ਘਰਿ ਜਾਇ ॥

ਰੋਟੀਆ ਕਾਰਣਿ ਪੂਰਹਿ ਤਾਲ ॥....

ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥

ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ ॥੧-੬-੪੬੬॥

ਹਉ ਵਿਚਿ ਆਇਆ ਹਉ ਵਿਚਿ ਗਇਆ ॥

ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥....

ਨਾਨਕ ਹੁਕਮੀ ਲਿਖੀਐ ਲੇਖੁ ॥

ਜੇਹਾ ਵੇਖਹਿ ਤੇਹਾ ਵੇਖੁ ॥੧-੭-੪੬੬॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਉਮੈ ਬਾਰੇ ਆਖੇ ਲੰਬੇ ਸਲੋਕ ਬਾਅਦ, ਦੂਸਰੀ ਪਾਤਸ਼ਾਹੀ ਦਾ ਉਚਾਰਿਆ ਹਉਮੈ ਬਾਰੇ ਸਲੋਕ, ਪੰਜਵੇਂ ਪਾਤਸ਼ਾਹ ਨੇ ਢੁਕਦਾ ਜਾਣ ਕੇ ਨਾਲ ਹੀ ਦਰਜ ਕਰਨ ਦੀ ਕਿਰਪਾ ਕੀਤੀ ਹੈ ।

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥.......

ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥ ੨-੭-੪੬੬॥

ਪਉੜੀ ਫਿਰ ਪਹਿਲੀ ਪਾਤਸ਼ਾਹੀ ਦਾ ਉਚਾਰਣ ਹੈ ।

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥ ....

ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ ॥੧-੭-੪੬੭॥

ਪੜ੍ਹ ਕੇ ਗੱਡੀ ਲੱਦਣ, ਬੇੜੀਆਂ ਭਰਨ ਤੇ ਟੋਏ ਖ਼ਾਤੇ ਪੂਰਨ ਤੋਂ ਬਾਦ ਕਹਿੰਦੇ ਹਨ-

ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧-੯-੪੬੭॥

ਅਗਲੇ ਸਲੋਕ ਵਿਚ ਸਭ ਕੂੜੋ ਕੂੜ ਕਹਿਕੇ-ਕਿਸੁ ਨਾਲਿ ਕੀਚੈ ਦੋਸਤੀ ॥

ਦੂਜੇ ਸਲੋਕ ਵਿਚ ਨਿਰਣਾ ਕੀਤਾ ਹੈ –

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ....ਦਇਆ ਜਾਣੈ ਜੀਅ ਕੀ ....॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥
ਮਹਲਾ ੧, ਸ਼ਬਦ ੧੦, ਪੰਨਾ ੪੬੮॥

ਪਉੜੀ ਵਿਚ ਬਹੁਤ ਲੋੜੀਂਦੀ ਸਿੱਖਿਆ ਦੇਣ ਦੀ ਕਿਰਪਾ ਕੀਤੀ ਹੈ।

ਫਲੁ ਤੇਵੇਹੋ ਪਈਐ ਜੇਵੇਹੀ ਕਾਰ ਕਮਾਈਐ ....॥

ਅੱਗੇ ਹੋਰ ਵੀ –

ਮਤਿ ਥੋੜੀ ਸੇਵ ਗਵਾਈਐ ॥ਮਹਲਾ ੧, ਸ਼ਬਦ ੧੦, ਪੰਨਾ ੪੬੮॥

ਕੰਮ ਕੋਈ ਵੀ–ਭਾਵੇਂ ਕਿੰਨਾ ਚੰਗਾ ਹੋਵੇ ਜੇ–ਚੱਜ ਨਾਲ ਨਾ ਕੀਤਾ ਜਾਇ ਤਾਂ ਕੋਈ ਲਾਭ ਨਹੀਂ –

ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ ॥
ਮਹਲਾ ੧, ਸ਼ਬਦ ੧੧, ਪੰਨਾ ੪੬੯॥

ਅਜੋਕੇ ਭਾਂਡਿਆਂ ਦੀ ਨਹੀਂ–ਉਦੋਂ ਜਾਪਦੈ ਮਿੱਟੀ ਦੇ ਭਾਂਡੇ ਬਹੁਤੇ ਹੋਣਗੇ।

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨਾ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨਾ ਹੋਇ ॥
ਮਹਲਾ ੧, ਸ਼ਬਦ ੧੨, ਪੰਨਾ ੪੬੯॥
ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥
ਮਹਲਾ ੧, ਸ਼ਬਦ ੧੨, ਪੰਨਾ ੪੬੯॥
ਭਾਉ ਭਗਤਿ ਕਰਿ ਨੀਚੁ ਸਦਾਏ ॥
ਤਉ ਨਾਨਕ ਮੋਖੰਤਰੁ ਪਾਏ ॥ ਮਹਲਾ ੧, ਸ਼ਬਦ ੧੩ ਪੰਨਾ ੪੭੦॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥
ਮਹਲਾ ੧, ਸ਼ਬਦ ੧੪, ਪੰਨਾ ੪੭੦॥
ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥
ਮਹਲਾ ੧, ਸ਼ਬਦ ੧੪, ਪੰਨਾ ੪੭੦॥
ਵਿਣੁ ਸਤਿਗੁਰ ਵਾਟ ਨਾ ਪਾਵੈ ॥ਮਹਲਾ ੧, ਸ਼ਬਦ ੧੪, ਪੰਨਾ ੪੭੦॥

ਬਾਬਾ ਜੀ ਪੰਡਤ ਨੂੰ ਸਮਝਾ ਰਹੇ ਨੇ –

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥

ਜੇ ਇਸ ਤਰ੍ਹਾਂ ਦਾ ਜੰਞੂ ਨਹੀਂ ਪਾਂਦਾ ਤਾਂ –

ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ ॥

ਜਿਵੇਂ ਮੈਂ ਦੱਸਿਐ ਜੇ ਓਵੇਂ ਦਾ ਪਾਵੇਂ –

ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰ ....ਵੇ ਤਗਾ ਆਪੇ ਵਤੈ ॥
ਵਟਿ ਧਾਗੇ ਅਵਰਾ ਘਤੈ ॥ ਮਹਲਾ ੧, ਸ਼ਬਦ ੧੫, ਪੰਨਾ ੪੭੧॥

ਅਗਲੇ ਸਲੋਕ ਵਿਚ ਬ੍ਰਾਹਮਣਾਂ ਨਾਲ ਹੀ ਗੱਲ ਚਲਦੀ ਹੈ।

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨਾ ਜਾਈ ॥....
ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥ ਮਹਲਾ ੧, ਸ਼ਬਦ ੧੬, ਪੰਨਾ ੪੭੧॥

ਬਾਬਾ ਜੀ ਨੇ ਸੋਚਿਆ ਸਮਾਜ ਨੂੰ ਅਗਵਾਈ ਦੇਣ ਵਾਲਾ ਸੁਚੇਤ ਵਰਗ ਏਹੀ ਏ ਜੇ ਇਹੀ ਸਿੱਧੇ ਰਾਹੇ ਪੈ ਜਾਇ–ਸਾਰਾ ਸਮਾਜ ਸੁਧਰ ਜਾਇਗਾ।

ਦੇ ਕੇ ਚਉਕਾ ਕਢੀ ਕਾਰ ॥ਉਪਰਿ ਆਇ ਬੈਠੇ ਕੂੜਿਆਰ॥....
ਤਨਿ ਫਿਟੈ ਫੇੜ ਕਰੇਨਿ ॥ ਮਨਿ ਜੂਠੇ ਚੁਲੀ ਭਰੇਨਿ ॥
ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥
ਮਹਲਾ ੧, ਸ਼ਬਦ ੧੬, ਪੰਨਾ ੪੭੨॥

ਪ੍ਰਮੇਸ਼ਵਰ ਦੀ ਬੇਪ੍ਰਵਾਹ, ਬੇਅੰਤ ਲੀਲ੍ਹਾ ਦਰਸਾਉਂਦੇ ਹਨ –

ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ ॥੧–੧੬–੪੭੨

ਪੰਡਤਾਂ ਨਾਲ ਆਮ ਲੋਕਾਂ ਨੂੰ ਸੱਚ ਦੇ ਨਾਲ ਸਰੀਰਕ ਸਿੱਖਿਆ ਵੀ ਬਖਸ਼ਦੇ ਹਨ–

ਜਿਉ ਜੋਰੂ ਸਿਰ ਨਾਵਣੀ ਆਵੈ ਵਾਰੋ ਵਾਰ ॥
ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥
ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥
ਮਹਲਾ ੧, ਸ਼ਬਦ ੧੭, ਪੰਨਾ ੪੭੨॥

ਬੂਣੀ ਖਨਨ ਨਿਆਇ, ਅਨੁਸਾਰ ਬਾਬਾ ਜੀ ਲਗਾਤਾਰ, ਕਈ ਕਿਸਮ ਦੇ ਪ੍ਰਮਾਣ ਦੇ ਕੇ ਪੰਡਤਾਂ ਨੂੰ ਸਮਝੌਂਦੇ ਹਨ। ਹੁਣ ਫਰਮੌਂਦੇ ਹਨ ਸੂਤਕ ਕਿੱਥੇ ਹੈ–ਕਿੱਥੇ ਨਹੀਂ–

ਗੋਹੇ ਅਤੈ ਤੇ ਲਕੜੀ ਅੰਦਰਿ ਕੀੜਾ ਹੋਇ ॥
ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨਾ ਕੋਇ ॥.......
ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥ ਮਹਲਾ ੧॥
ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥
ਅਖੀ ਸੂਤਕੁ ਵੇਖਣਾ ਪਰ ਤ੍ਰਿਅ ਪਰ ਧਨ ਰੂਪੁ ॥

ਅਖੀਰ 'ਤੇ ਫੈਸਲਾ ਕਰਦੇ ਹਨ।

**ਨਾਨਕ ਜਿਨੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ ॥ ਮ. ੧, ਸ਼. ੧੮, ਪੰ.੪੭੨॥**

ਪੰਡਤਾਂ ਨੂੰ ਲਗਾਤਾਰ ਸੋਝੀ ਦੇ ਰਹੇ ਹਨ -

ਪਹਿਲਾ ਸੁਚਾ ਆਪਿ ਹੋਇ....ਸੁਚੇ ਅਗੈ ਰਖਿਓਨੁ ॥
ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ
ਪੰਜਵਾ ਪਾਇਆ ਘਿਰਤੁ ॥ ਤਾ ਹੋਆ ਪਾਕੁ ਪਵਿਤੁ ॥......
ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ ॥

ਅਗਲਾ ਸਲੋਕ ਵੀ ਪੰਡਤਾਂ ਨੂੰ ਸਮਝਾਇਆ ਹੈ ।

ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥....
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥੧-੧੯-੪੭੩॥

ਜੋ ਕੋਈ ਵਿੱਦਿਆ ਗ੍ਰਹਿਣ ਕਰਦਾ ਹੈ ਉਸ ਨੂੰ ਇਹ ਤੁਕਾਂ ਹਰ ਵੇਲੇ ਚੇਤੇ ਰੱਖਣੀਆਂ ਚਾਹੀਦੀਆਂ ਹਨ ।

ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥
ਮੂਰਖੈ ਨਾਲਿ ਨ ਲੁਝੀਐ ॥ਮਹਲਾ ੧, ਸ਼ਬਦ ੧੯, ਪੰਨਾ ੪੭੩॥

ਕਿਸੇ ਰਸਤੇ ਨੇੜੇ ਕੋਈ ਹਲ ਵਾਹ ਰਿਹਾ ਸੀ । ਉਹ ਆਪਣੇ ਬਲਦਾਂ ਨੂੰ ਇੰਜ ਦੀਆਂ ਗਾਲਾਂ ਕੱਢ ਰਿਹਾ ਸੀ । ਤੇਰਾ ਸਾਂਈ ਮਰੇ, ਤੇਰੇ ਸਾਈਂ ਦੀ ਮਾਂ ਨੂੰ, ਭੈਣ ਨੂੰ, ਕੋਲੋਂ ਲੰਘਦਾ ਰਾਹੀ ਖਲੋ ਕੇ ਪੁੱਛਦੈ-ਭਲੇ ਲੋਕਾ ! ਏਹ ਬਲਦ ਕਿਸੇ ਤੋਂ ਮੰਗ ਕੇ ਲਿਆਂਦੇ ਹੋਏ ਨੀਂ ? ਹਾਲੀ ਕਹਿੰਦਾ ਤੈਨੂੰ ਕਿਸ ਦੱਸਿਆ ? ਮੇਰੇ ਆਪਣੇ ਨੇ । ਰਾਹੀ ਕਹਿੰਦਾ-ਤੇਰੀਆਂ ਗਾਲਾਂ ਤੋਂ ਲਗਦਾ ਸੀ । ਫਿਰ ਇਹ ਗਾਲਾਂ ਕਿਨੂੰ ਆਈਆਂ ? ਹਾਲੀ ਕਹਿੰਦਾ, ਸਮਝਣ ਵਾਲੇ ਨੂੰ । ਰਾਹੀ ਜਾਂਦਾ ਹੋਇਆ ਸੋਚਦੈ-ਮੈਂ ਬਾਬੇ ਦਾ ਬਚਨ ਚੇਤੇ ਨਹੀਂ ਰੱਖਿਆ ਤਾਂ ਇਹ ਮੂਰਖੈ ਨਾਲ ਲੁਝਣ ਵਾਲੇ ਬੋਲ ਸੁਣੇ ਨੇ ।

ਬਾਬਾ ਜੀ ਅਗਲਾ ਸਲੋਕ ਵੀ ਏਹਦੇ ਨੇੜੇ ਤੇੜੇ ਹੀ ਆਖਿਐ-
ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥

ਤੇ ਅਗੇ ਨਤੀਜਾ ਵੀ ਦੱਸਿਐ -

ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥ ਮਹਲਾ ੧, ਸ਼ਬਦ ੨੦, ਪੰਨਾ ੪੭੩॥

ਬਾਬਾ ਜੀ ਵੱਲੋਂ ਕਮਾਲ ਦਾ ਫੁਰਮਾਣ ਹੈ -

ਜਿਨ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥
ਮਹਲਾ ੧, ਸ਼ਬਦ ੨੦, ਪੰਨਾ ੪੭੩॥

ਮਰਨਾ ਸੱਚ ਜਿਉਣਾ ਝੂਠ-ਬਾਬਾ ਜੀ ਇੰਜ ਆਂਹਦੇ ਨੇ -

ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥

ਅਗੇ ਬੜੇ ਸਪਸ਼ਟ ਸ਼ਬਦਾਂ ਵਿਚ ਹੁਕਮ ਦੇਂਦੇ ਹਨ-ਆਸਰੇ ਨਾ ਤੱਕੋ –

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ ॥**

ਮਹਲਾ ੧, ਸ਼ਬਦ ੨੦, ਪੰਨਾ ੪੭੪॥

ਇਕੀਵੇਂ ਸਲੋਕ ਤੋਂ ਸਾਹਿਬਿ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਫੁਰਮਾਣ ਹਨ। ਜੋ ਇੱਕ ਛੱਡ ਕੇ ਹੋਰ ਪਾਸੇ ਤੱਕਦੇ ਹਨ।

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ..॥ਮਹਲਾ ੨, ਸ਼ਬਦ ੨੧, ਪੰਨਾ ੪੭੪॥**

ਫਿਰ ਦੂਸਰੇ ਸਲੋਕ 'ਚ ਸਿਖਿਆ ਹੈ –

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥ ਮ.੨, ਸ਼.੨੧, ਪੰ. ੪੭੪॥**

ਏਹ ਗੁਰੂ ਜੀ ਨੇ ਆਪਣੇ ਸਫਲ ਤਜਰਬੇ ਦੀ ਗੱਲ ਕੀਤੀ ਹੈ। ਅਗੇ ਗੁਰੂ ਬਾਬਾ ਜੀ ਵੀ ਇਸੇ ਗੱਲ ਨੂੰ ਦ੍ਰਿੜ ਕਰਦੇ ਹਨ।

**ਜਿਤੁ ਸੇਵੀਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮਾਲੀਐ .........**

ਆਦਮੀ ਨੂੰ ਮਾੜਾ ਕੰਮ ਕਰਨ ਲੱਗਿਆ ਅੰਦਰੋਂ ਅਵਾਜ਼ ਔਂਦੀ ਏ। ਜੇ ਸੁਣਕੇ ਰੁਕ ਜਾਇ, ਨਹੀਂ ਤੇ ਫਲ ਭੁਗਤਣਾ ਹੀ ਪੈਂਦਾ ਏ। ਬਾਬਾ ਜੀ ਹੁਕਮ ਕੀਤਾ ਏ।

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

ਮਹਲਾ ੧, ਸ਼ਬਦ ੨੧, ਪੰਨਾ ੪੭੪॥

ਏਹ ਸ੍ਰੀ ਗੁਰੂ ਅੰਗਦ ਜੀ ਹੀ ਸਨ, ਜਿੰਨਾਂ ਸੰਸਾਰ ਭਰਮਣ ਕੀਤੇ ਹੋਏ ਬਾਬਾ ਜੀ ਨੂੰ ਅਨੇਕਾਂ ਸ਼ੁਰੂ ਦੇ ਸੰਗੀ ਸਾਥੀਆਂ, ਬੜੇ ਸੁਲਝੇ ਹੋਏ ਪੁੱਤਰਾਂ ਕੋਲੋਂ ਖਿੱਚ ਕੇ ਆਪਣੇ ਅੱਗੇ ਨਿਓਣ ਤੇ ਮਜਬੂਰ ਕਰ ਲਿਆ। ਏਹਨਾਂ ਦੀ ਬਾਣੀ ਨਿੱਜੀ ਤਜਰਬੇ 'ਚੋਂ ਕੁਠਾਲੀ ਵਾਂਗ ਤਪਕੇ ਨਿਕਲਦੀ ਹੈ। ਨੌਕਰ-ਤਨਖਾਹਦਾਰ ਹੋਂਦੇ ਨੇ, ਪਰ ਚਾਕਰ ਨੂੰ ਤਾਂ ਕੁਝ ਵੀ ਮਿਲਣ ਦੀ-ਕੋਈ ਵੀ ਆਸ ਨਹੀਂ ਹੋਂਦੀ। ਚਾਕਰਾਂ ਨੂੰ ਸਿਖਿਆ ਬਖਸ਼ਦੇ ਹਨ।

**ਆਪੁ ਗਵਾਏ ਸੇਵਾ ਕਰੇ ਤਾ ਕਿਛੁ ਪਾਏ ਮਾਨੁ ........**

ਅਗੇ ਹੋਰ ਗਹਿਰੀ ਸਿਖਿਆ ਹੈ।

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥**

ਅਗਲੇਰੇ ਸਲੋਕਾਂ ਵਿਚ ਅੰਞਾਣਾਂ ਨਾਲ ਵਰਤਣ ਦੀਆਂ ਸਿੱਖਿਆਵਾਂ ਹਨ।

**ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥**
**ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥....**
**ਨਾਲਿ ਇਆਣੇ ਦੋਸਤੀ ਵਡਾਰੂ ਸਿਉ ਨੇਹੁ ॥**

ਭਾਵ ਬਹੁਤੀਆਂ ਫੜਾਂ ਮਾਰਨ ਵਾਲੇ ਦੀ ਦੋਸਤੀ, ਬੱਚਿਆਂ ਤੋਂ ਵੀ ਮਾੜੀ ਹੈ। ਤਾਂ ਹੀ ਅੱਗੇ ਆਖਿਆ ਹੈ।

ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨਾ ਥੇਹੁ ॥

ਜੇ ਇਆਣਾ ਕੋਈ ਕੰਮ ਕਰਦੈ ਤਾਂ ਬੜਾ ਸਪਸ਼ਟ ਆਖਿਆ ਹੈ -

ਹੋਇ ਇਆਣਾ ਕਰੇ ਕੰਮ ਆਣਿ ਨਾ ਸਕੈ ਰਾਸਿ ॥
ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥
ਮਹਲਾ ੨, ਸ਼ਬਦ ੨੨, ਪੰਨਾ ੪੭੪॥

ਪੰਚਮ ਪਾਤਸ਼ਾਹ ਦੀ ਸੰਪਾਦਨ ਕਲਾ ਨੂੰ ਸਲਾਮ। ਬਾਬਾ ਜੀ ਵੱਲੋਂ ਪਹਿਲਾਂ ਹੀ ਉਚਾਰੀ ਹੋਈ ਪਉੜੀ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਲੋਕ-ਐਨ ਢੁਕਦੇ ਜਾਣ ਕੇ ਦਰਜ ਕਰ ਦਿੱਤੇ ਹਨ। ਬਾਬਾ ਜੀ ਦੀ ਪਉੜੀ ਦੀਆਂ ਕੁਝ ਪੰਗਤੀਆਂ ਵੇਖੋ।

ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥ .......
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ ॥.......
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥
ਮਹਲਾ ੧, ਸ਼ਬਦ ੨੨, ਪੰਨਾ ੪੭੪॥

ਦੂਜੀ ਪਾਤਸ਼ਾਹੀ ਦਾ ਚਾਕਰਾਂ ਬਾਰੇ ਹੋਰ ਹੁਕਮ ਵੇਖੋ।

ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੨॥
ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥
ਨਾਨਕ ਸੇਵਕੁ ਕਾਢੀਐ ਜਿ ਸੇਤੀ ਖਸਮ ਸਮਾਇ ॥੨-੨੩-੪੭੪-੭੫

ਬਾਬਾ ਜੀ ਦਾ ਫੁਰਮਾਨ ਹੈ -

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥
ਇਕਨੀ ਦੁਧੁ ਸਮਾਈਐ ਇਕ ਚੁਲੈ ਰਹਨਿ ਚੜ੍ਹੇ ॥੧॥੨੪॥੪੭੫॥

ਅਗੇ ਦੂਜੇ ਪਾਤਸ਼ਾਹ ਵੀ ਉਸੇ ਲਾਈਨ 'ਤੇ ਕਹਿੰਦੇ ਹਨ।

ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥.......
ਕਿਸਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥
ਮਹਲਾ ੨, ਸ਼ਬਦ ੨੪, ਪੰਨਾ ੪੭੫॥

ਬਾਬਾ ਜੀ ਦੀ ਪਉੜੀ ਪ੍ਰਮੇਸ਼ਰ ਅੱਗੇ ਹਥਿਆਰ ਸੁੱਟ ਦੇਂਦੀ ਹੈ।

ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ ॥....
ਸੋ ਕਰੇ ਜਿ ਤਿਸੈ ਰਜਾਇ ॥ ਮਹਲਾ ੧, ਸ਼ਬਦ ੨੪, ਪੰਨਾ ੪੭੫॥

ਕਬੀਰ ਜੀ ਦਾ ਆਢਾ-ਪਖੰਡੀਆਂ-ਪੰਡਤਾਂ ਨਾਲ ਲਗਾਤਾਰ ਲੱਗਦਾ ਰਿਹੈ। ਉਹ ਬੜੇ ਕਰੜੇ ਹੱਥੀਂ ਏਹਨਾਂ ਨਾਲ ਸਿੱਝਦੇ ਹਨ। ਕੁਝ ਨਿਸ਼ਾਨੀਆਂ ਦੱਸ ਕੇ -

ਓਇ ਹਰਿ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ ॥੧॥

ਐਸੇ ਸੰਤ ਨ ਮੋਕਉ ਭਾਵਹਿ ॥ ਡਾਲਾ ਸਿਉ ਪੇਡਾ ਗਟਕਾਵਹਿ ॥
ਕਬੀਰ ਜੀ, ਸ਼ਬਦ ੨, ਪੰਨਾ ੪੭੬॥

ਹੁਣ ਕਬੀਰ ਜੀ ਮਾਇਆ ਨਾਲ ਕਿਵੇਂ ਸਿੱਝਦੇ ਹਨ।

ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ ॥
ਕਬੀਰ ਜੀ ਸ਼ਬਦ ੪, ਪੰਨਾ ੪੭੬॥

ਅੱਗੇ ਕਬੀਰ ਜੀ ਦਾ ਕਾਜੀਆਂ ਨਾਲ ਦਸਤ ਪੰਜਾ ਪੈ ਗਿਐ। ਕਹਿੰਦੇ ਨੇ –

ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥

ਤੁਰਕਾਂ ਨੂੰ ਜ਼ਾਲਮਾਂ ਦਾ ਖ਼ਤਾਬ ਦੇ ਦਿੱਤਾ ਹੈ।

ਜੁਲਮ ਕਰਤ ਹੈ ਭਾਰੀ ॥ਕਬੀਰ ਜੀ ਸ਼ਬਦ ੮, ਪੰਨਾ ੪੭੭॥

ਅੱਗੇ ਆਮ ਲੋਕਾਂ ਨੂੰ ਸਮਝੋਂਦੇ ਹਨ।

ਘਟ ਫੂਟੇ ਕੋਉ ਬਾਤ ਨਾ ਪੂਛੈ ਕਾਢਹੁ ਕਾਢਹੁ ਹੋਈ ॥
ਕਬੀਰ ਜੀ ॥ ਸ਼ਬਦ ੯, ਪੰਨਾ ੪੭੮॥

ਹਰ ਕੰਮ, ਰਾਮ ਨਾਮ ਨੂੰ ਵੀ ਸੁਤੇ ਸਿੱਧ ਜਪਣ ਦੀ ਸਿੱਖਿਆ ਹੈ।

ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥ਕਬੀਰ ਜੀ ॥੧੦॥ ਪੰਨਾ ੪੭੮॥

ਪ੍ਰਮੇਸਸ਼ਰ ਨਾਲ ਮਾਂ-ਪੁੱਤਰ ਵਾਲਾ ਸੰਬੰਧ ਰੱਖਦੇ ਹਨ।

ਸੁਤੁ ਅਪਰਾਧ ਕਰਤ ਹੈ ਜੇਤੇ ॥
ਜਨਨੀ ਚੀਤਿ ਨ ਰਾਖਸਿ ਤੇਤੇ ॥
ਰਾਮਈਆ ਹਉ ਬਾਰਿਕੁ ਤੇਰਾ ॥

ਫਿਰ ਸਹਿਜ ਹੋ ਜਾਂਦੇ ਨੇ –

ਸਹਜਿ ਸਹਜਿ ਗੁਣ ਰਵੈ ਕਬੀਰਾ ॥ਕਬੀਰ ਜੀ ॥੧੨॥ਪੰਨਾ ੪੭੮॥

ਕਬੀਰ ਜੀ ਦੇ ਸਾਮਣੇ ਜੋ ਵੀ, ਥੋੜ੍ਹਾ ਵੀ ਗਲਤ ਕਰਦਾ ਨਜ਼ਰੀ ਪਿਆ, ਖੂਬ ਤਾੜਿਐ

ਭੂਲੀ ਮਾਲਨੀ ਹੈ ਏਉ ॥
ਸਤਿਗੁਰੁ ਜਾਗਤਾ ਹੈ ਦੇਉ ॥

ਮੂਰਤ ਪੂਜਾ ਨੂੰ ਕਰੜੇ ਹੱਥੀਂ ਲਿਆ ਹੈ।

ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ ॥
ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥
ਕਬੀਰ ਜੀ ॥ਸ਼ਬਦ ੧੪, ਪੰਨਾ ੪੭੮॥

ਅੱਗੇ ਫਿਰ ਮਾਇਆ ਦੀ ਗੱਲ ਆਈ ਹੈ –

ਸੂਪਨੀ ਸੂਪਨੀ ਕਿਆ ਕਹਹੁ ਭਾਈ ॥
ਜਿਨਿ ਸਾਚੁ ਪਛਾਨਿਆ ਤਿਨਿ ਸੂਪਨੀ ਖਾਈ ॥ ਕਬੀਰ ਜੀ ॥ ਸ਼ਬਦ ੧੯, ਪੰਨਾ ੪੮੦॥

ਕਬੀਰ ਜੀ ਲੋਈ ਦੇ ਬਹਾਨੇ ਸਾਨੂੰ ਸਿੱਖਿਆ ਦੇਂਦੇ ਹਨ –

ਲੰਕਾ ਸਾ ਕੋਟੁ ਸਮੁੰਦ ਸੀ ਖਾਈ ॥
ਤਿਹ ਰਾਵਨ ਘਰ ਖਬਰਿ ਨਾ ਪਾਈ ॥
ਇਕੁ ਲਖੁ ਪੂਤ ਸਵਾ ਲਖੁ ਨਾਤੀ ॥
ਤਿਹ ਰਾਵਨ ਘਰ ਦੀਆ ਨਾ ਬਾਤੀ ॥ ਕਬੀਰ ਜੀ ੨੧, ਪੰਨਾ ੪੮੧॥

ਸਹਿਜ ਵਿਚ ਰਹਿੰਦਿਆਂ ਵੀ–ਮਨੋਦਸ਼ਾ ਬਦਲਦੀ ਰਹਿੰਦੀ ਹੈ ਕਿਤੇ ਰਾਮ ਦੇ ਬਾਲਕ ਬਣੇ ਹਨ। ਏਥੇ ਉਸ ਨੂੰ ਪਤੀ ਮੰਨ ਕੇ ਵਿਆਹ ਕਰਾ ਲੈਂਦੇ ਨੇ –

ਰਮਿਆ ਰਾਮ ਨਹੀਂ –ਰਾਜਾ ਰਾਮ ਨੂੰ ਪਤੀ ਮੰਨਿਆ ਹੈ।
ਗਾਉ ਗਾਉ ਰੀ ਦੁਲਹਨੀ ਮੰਗਲ ਚਾਰਾ ॥
ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥
ਰਾਮ ਰਾਇ ਸੋ ਦੂਲਹੁ ਪਾਇਓ ....॥
ਕਹਿ ਕਬੀਰ ਮੋਹਿ ਬਿਆਹਿ ਚਲੇ ਹੈ,

ਫਿਰ ਨਿਰਗੁਣ ਵੱਲ ਤੁਰ ਗਏ ਹਨ ॥ ਕਬੀਰ ਜੀ ॥ ੨੪, ਪੰਨਾ ੪੮੨॥

ਹੁਣ ਫਿਰ ਪੰਡਤਾਂ ਨਾਲ ਪੰਗਾ ਪੈ ਗਿਐ।

ਤੂ ਬਾਮ੍ਹਨੁ ਮੈ ਕਾਸੀ ਕਾ ਜੁਲਹਾ ॥ ਕਬੀਰ ਜੀ॥੨੬, ਪੰਨਾ ੪੮੨॥

ਏਥੇ ਕਾਜੀ ਕਾਬੂ ਆ ਗਿਐ –

ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥
ਕਬੀਰ ਜੀ ॥ਸ਼ਬਦ ੨੯, ਪੰਨਾ ੪੮੩॥

ਫਿਰ ਨਿਰਗੁਣ ਦੀ ਪਤਨੀ ਰੂਪ 'ਚ ਹੋ ਜਾਂਦੇ ਹਨ –

ਕੀਓ ਸਿੰਗਾਰੁ ਮਿਲਨ ਕੇ ਤਾਈ ॥.......
ਹਰਿ ਮੇਰੋ ਪਿਰੁ ਹਉ ਹਰਿ ਕੀ ਬਹੁਰੀਆ ॥
ਰਾਮ ਬਡੇ ਮੈ ਤਨਕ ਲਹੁਰੀਆ ॥ ਕਬੀਰ ਜੀ ॥੮–੩੦॥ਪੰਨਾ ੪੮੩॥

ਕਬੀਰ ਜੀ ਦੀ ਮਾਤਾ ਸ਼ਿਕਾਇਤ ਕਰਦੇ ਨੇ।

ਮੇਰੀ ਬਹੁਰੀਆ ਕੋ ਧਨੀਆ ਨਾਉ ॥
ਲੇ ਰਾਖਿਓ ਰਾਮ ਜਨੀਆ ਨਾਉ ॥
ਇਨ ਮੁੰਡੀਅਨ ਮੇਰਾ ਘਰੁ ਧੁੰਧਰਾਵਾ ॥ ਕਬੀਰ ਜੀ ॥੩੩॥ਪੰਨਾ ੪੮੪॥

ਇੰਜ ਲਗਦੈ, ਕਬੀਰ ਜੀ ਨੂੰਹ ਨੂੰ ਸਿੱਖਿਆ ਦੇ ਰਹੇ ਨੇ।

ਰਹੁ ਰਹੁ ਰੀ ਬਹੁਰੀਆ ਘੂੰਘਟੁ ਜਿਨਿ ਕਾਢੈ ॥.......
ਘੂੰਘਟੁ ਕਾਢਿ ਗਈ ਤੇਰੀ ਆਗੈ ॥
ਉਨ ਕੀ ਗੈਲਿ ਤੋਹਿ ਜਿਨਿ ਲਾਗੈ ॥ਕਬੀਰ ਜੀ॥੩੪॥ਪੰਨਾ ੪੮੪॥

ਰੁੱਸੇ ਮਾਹੀ ਨੂੰ ਮਨਾ ਰਹੇ ਨੇ ਲੋਈ ਜੀ ।

ਕਰਵਤੁ ਭਲਾ ਨ ਕਰਵਟ ਤੇਰੀ ॥
ਲਾਗੁ ਗਲੇ ਸੁਨੁ ਬਿਨਤੀ ਮੇਰੀ ॥
ਕਬੀਰ ਜੀ ॥ਸ਼ਬਦ ੩੫, ਪੰਨਾ ੪੮੪॥

ਸਰਬ ਸਾਂਝਾ ਉਪਦੇਸ਼ ਹੈ ।

ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨਾ ਜਾਨਾ ॥....
ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਤਿਨ ਮੇਂਡੁਕ ਨਾਵੈ ॥.......
ਮਨਹੁ ਕਠੋਰੁ ਮਰੈ ਬਾਨਾਰਿਸ ਨਰਕੁ ਨਾ ਬਾਂਚਿਆ ਜਾਈ ॥
ਕਬੀਰ ਜੀ ਸ਼ਬਦ ੩੭, ਪੰਨਾ ੪੮੪॥

ਨਾਮਦੇਵ ਜੀ ਦੀ ਅਖਾਣ ਵਰਗੀ ਪੰਗਤੀ ਹੈ ।

ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥
ਨਾਮਦੇਵ ਜੀ ॥ ਸ਼ਬਦ ੧, ਪੰਨਾ ੪੮੫॥

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥
ਮਪਿ ਮਪਿ ਕਾਟਉ ਜਮ ਕੀ ਫਾਸੀ ॥.......
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥
ਨਾਮੇ ਕਾ ਚਿਤੁ ਹਰਿ ਸਉ ਲਾਗਾ ॥
ਨਾਮਦੇਵ ਜੀ ॥ ੩ ॥ ਪੰ. ੪੮੫ ॥

ਰਵੀਦਾਸ ਜੀ ਪ੍ਰਮੇਸ਼ਵਰ ਨਾਲ ਆਪਣੀ ਨੇੜਤਾ ਕਰਕੇ ਕਹਿੰਦੇ ਨੇ ਤੇਰੇ ਨਾਲ ਲੱਗ ਕੇ ਮੈਂ ਵੀ ਉਤਮ ਹੋ ਗਿਆਂ ।

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ ॥
ਰਵੀਦਾਸ ਜੀ ॥ ਸ਼ਬਦ ੩, ਪੰਨਾ ੪੮੬॥

ਮਨੁੱਖ ਦਾ ਮਾਇਆ ਪਿੱਛੇ ਭੱਜਣਾ ਸਾਕਾਰ ਕੀਤਾ ਹੈ ।

ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥
ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥
ਰਵੀਦਾਸ ਜੀ ॥ਸ਼ਬਦ ੬, ਪੰਨਾ ੪੮੭॥

ਪੰਜਵੇਂ ਪਾਤਸ਼ਾਹ ਧੰਨੇ ਦੇ ਨਾਂ 'ਤੇ ਸ਼ਬਦ ਉਚਾਰ ਕੇ-ਕਈ ਭਗਤਾਂ ਬਾਰੇ ਚਾਨਣਾ ਪਾਇਆ ਹੈ । ਧੰਨੇ ਨੂੰ ਸਤਕਾਰਤ ਕੀਤਾ ਹੈ ।

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥
ਮਹਲਾ ੫, ਸ਼ਬਦ ੨, ਪੰਨਾ ੪੮੭॥

ਇੰਜ ਹੀ ਕਬੀਰ, ਰਵੀਦਾਸ, ਸੈਨ ਨਾਈ, ਤੱਕ ਗਿਣ ਕੇ ਧੰਨੇ ਨੂੰ ਵਡਭਾਗਾ ਦੱਸਿਆ ਹੈ ।

ਫਰੀਦ ਜੀ ਖੈਰ ਮੰਗਦੇ ਨੇ ਬੰਦਗੀ ਦਾ ।

ਤੇਰੀ ਪਨਹ ਖੁਦਾਇ ਤੂੰ ਬਖਸੰਦਗੀ ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥

ਅਗਲੇ ਸ਼ਬਦ ਵਿਚ ਫਰੀਦ ਜੀ ਨੇ ਬੜੇ ਪੱਖ ਪੇਸ਼ ਕੀਤੇ ਹਨ ਅਖਾਣਾਂ ਵਰਗੀਆਂ ਪੰਗਤੀਆਂ ਪੇਸ਼ ਹਨ ।

ਬੋਲੀਐ ਸਚੁ ਧਰਮੁ ਝੂਠੁ ਨਾ ਬੋਲੀਐ ॥.......
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥
ਸੀਆਲੇ ਸੋਹੰਦੀਆ ਪਿਰ ਗਲਿ ਬਾਹੜੀਆਂ ....॥
ਗੰਢੇਦਿਆਂ ਛਿਅ ਮਾਹ ਤੁੜੰਦਿਆਂ ਹਿਕੁ ਖਿਨੋ ॥....
ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ ॥ਫਰੀਦ ਜੀ ॥੨-੪੭੭॥

ਰਾਗੁ ਗੂਜਰੀ

ਮਹਲਾ ਪਹਿਲਾ ਦੀ-ਪਹਿਲੀ ਪੰਗਤੀ ਹੈ -

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥ ੧-੧-੪੮੯

ਬਾਬਾ ਜੀ 'ਸੱਚੇ, ਅਗੇ ਬੇਨਤੀ ਕਰਦੇ ਹਨ-ਤੇਰੇ ਨਾਮ ਨੂੰ ਚੰਨਣ ਦਾ ਟੁਕੜਾ ਕਰ ਲਵਾਂ-ਪਰ ਜੇ ਮੇਰਾ ਮਨ-ਚੰਨਣ ਘਿਸਣ ਵਾਲਾ ਪੱਥਰ ਬਣ ਜਾਵੇ । ਅਗਲੇਰੀ ਤੁਕ ਨਿਮ੍ਰਤਾ ਦੀ ਸਿਖਰ ਹੈ ।

ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥੧-੧-੪੮੯

ਪ੍ਰਮੇਸ਼ਰ ਨੂੰ ਬੇਅੰਤ ਦਰਸਾਨ ਵਾਸਤੇ-ਗੁਣੀ ਜਨ ਇਸ ਪੰਗਤੀ ਨੂੰ ਪਰਮਾਣ ਵਜੋਂ ਵਰਤਦੇ ਹਨ ।

ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ ੧-੨-੪੮੯
ਤਾ ਕੋ ਅੰਤੁ ਨ ਜਾਈ ਲਖਣਾ .............॥

ਏਹ ਪੰਗਤੀ-ਆਪਣੇ ਆਪ ਵਿਚ ਹੀ ਅਖਾਣ ਹੈ ।

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥ ੩-੪-੪੯੧

ਅਗੇ ਜਾਕੇ ਸ੍ਰੀ ਗੁਰੂ ਅਮਰ ਦਾਸ ਜੀ ਡਿੱਕੋ ਡੋਲੇ ਖਾਣ ਵਾਲੇ ਨੂੰ ਬੜੀ ਸਖ਼ਤੀ ਨਾਲ ਤਾੜਦੇ ਹਨ ।

ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ ॥੩-੪-੪੯੧

ਗੁਰਬਾਣੀ ਦੇ ਮਹਾ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ, ਚੌਥੇ ਪਾਤਸ਼ਾਹ ਦੇ ਇਸ ਪਰਮ ਪਵਿੱਤਰ ਸਬਦ ਨੂੰ ਉਚੇਚਾ ਸਨਮਾਨ ਦੇਣ ਪਾਰੋਂ-ਨਿਤਨੇਮ ਦੀ

ਬਾਣੀ ਵਿਚ ਵੀ ਦਰਜ ਕੀਤਾ ਹੈ । ਕਿਓਂ ਜੋ ਪਹਿਲੀ ਤੇ ਅੰਤਲੀ ਤੁਕ ਵਿਚ-ਵਧਾ ਘਟਾ ਹੋਰ ਤੇ ਕੋਈ ਕਰ ਹੀ ਨਹੀ ਸਕਦਾ ।

**ਹਰਿ ਕੇ ਜਨ ਸਤਿਗੁਰ ਸਤ ਪੁਰਖਾ ਹਉ ਬਿਨਉ ਗੁਰ ਪਾਸਿ ॥ ੪-੧-੪੯੨**
**ਧੰਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਸਿ ॥**

ਪਹਿਲੀ ਤੇ ਅੰਤਲੀ ਤੁਕ ।

ਸੱਚੇ ਸਤਿਗੁਰ ਦੀ ਤੁਲਨਾ ਅੰਮ੍ਰਿਤ ਦੇ ਸਰੋਵਰ ਨਾਲ ਕੀਤੀ ਹੈ-ਜਿਸ ਦੀ ਸੰਗਤ ਕੀਤਿਆਂ-ਕਾਂ ਤੋਂ ਹੰਸ-ਭਾਵ ਏਡਾ ਵਿਲੱਖਣ ਰੁਤਬਾ ਪ੍ਰਾਪਤ ਹੋ ਜਾਂਦਾ ਹੈ ।

**ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ ਜਿਤੁ ਨਾਤੈ ਕਊਆ ਹੰਸੁ ਹੋਹੈ ॥ ੪-੨-੪੯੩**

ਏਥੇ ਫਿਰ ਸਤਸੰਗ ਦੀ ਮਹਿਮਾ, ਮਿਸਾਲ ਦੇ ਕੇ ਸਿੱਧ ਕਰਦੇ ਹਨ-ਸੁੱਕੀ ਲਕੱੜ ਹਰੀ ਹੋ ਜਾਂਦੀ ਹੈ । ਏਹ ਸਬਦ ਪਹਿਲਾਂ ਦਸ ਪੰਨੇ ਤੇ ਵੀ ਆ ਚੁੱਕਾ ਹੈ । ਦੋ ਅੱਖਰਾਂ-ਦੋ ਮਾਤਰਾਂ ਦੇ ਫਰਕ ਨਾਲ । ਉਨ=ਤਿਨ=ਸਿ=ਸੁ=ਊਡੈ=ਊਡੇ

**ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸਿ ਤਰਿਆ ॥**
**ਗੁਰਪ੍ਰਸਾਦਿ ਧਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥ ੫-੧-੪੯੫**

ਏਹ ਸਬਦ ਵੱਖੋ ਵੱਖ ਥਾਂ-ਪ੍ਰਮਾਣਾਂ ਵਾਂਗ ਵਰਤਿਆ ਜਾ ਸਕਦਾ ਹੈ ।

ਪੰਜਮ ਪਾਤਸ਼ਾਹ ਨੇ-ਸੇਵਾ ਕਰਨ ਵਾਲਿਆਂ ਨੂੰ ਬੜਾ ਸੁਚੇਤ ਕੀਤਾ ਹੈ ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥ ੫.੧.੪੯੫**

ਪਾਤਸ਼ਾਹ ਪ੍ਰਸੰਨ ਹੋ ਕੇ- ਅਤਿ ਮਿੱਠੀ ਪਿਆਰੀ ਅਸ਼ੀਰਵਾਦ ਬਖਸਿਸ਼ ਕਰਦੇ ਹਨ । ਪੂਤਾ ਮਾਤਾ ਕੀ ਆਸੀਸ ॥

**ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥ ੫-੩-੪੯੬**

ਅਸਾਂ ਜੋ ਕੁਝ ਸੋਚਿਆ ਹੋਂਦਾ ਏ-ਐਨ ਉਸ ਦੇ ਉਲਟ ਹੋ ਜਾਂਦਾ ਏ, ਤਾਂ ਸੁਤੇ ਸਿੱਧ ਏਹ ਪੰਗਤੀ ਸਾਹਵੇਂ ਆ ਖੜੋਂਦੀ ਏ ।

**ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ ॥ ਖਿਨ ਮਹਿ ਥਾਪਿ ਉਥਾਪਨ ਹਾਰਾ ਆਪਨ ਹਾਥਿ ਮਤਾਤ ॥੧॥ ਸਿਆਨਪ ਕਾਹੂ ਕਾਮਿ ਨ ਆਤ ॥ ੫-੪-੪੯੬**

ਪੰਜਵੇਂ ਪਾਤਸ਼ਾਹ ਸਾਰੇ ਸੰਸਾਰ ਦੀ ਗੱਲ ਕਰਦੇ ਹਨ । ਕਿਸੇ ਅੱਗੇ ਲੱਪ ਰੋਵੇਂ ਤਾਂ ਉਹ ਬੁੱਕ ਰੋਂਦਾ ਹੈ, ਬਿਆਨ ਕਰਦੇ ਹਨ –

**ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ ॥੫-੬-੪੯੭**

ਪ੍ਰਮੇਸ਼ਰ ਦੇ ਨਾਮ ਦੀ ਸਿਫਤ ਦੀਆਂ ਮਸ਼ਹੂਰ ਪੰਗਤੀਆਂ ।

**ਠਾਕੁਰ ਐਸੋ ਨਾਮੁ ਤੁਮ੍ਹਾਰੋ ॥ ..... ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥ ੫-੧੦-੪੯੮**

ਮਿਲਾਪ ਦੀ ਸਿਫਤ, ਫੁਰਮੌਂਦੇ ਹਨ-ਆਖੀ ਨਹੀ ਜਾ ਸਕਦੀ। ਮਿਲਜੁਲ ਕੇ ਕਾਰਜ ਕਰਨ ਵਿੱਚ ਜੋ ਸਫਲਤਾ ਮਿਲਦੀ ਹੈ ਜੋ ਅਨੰਦ ਪ੍ਰਾਪਤ ਹੁੰਦਾ ਹੈ-ਉਹ ਵਰਣਨ ਤੋ ਬਾਹਰ ਹੈ।

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ ॥੫-੧੩-੪੯੮**

ਜਦੋਂ ਹਰਿ ਗੋਬਿੰਦ ਜੀ ਸਾਰੇ ਕਸ਼ਟਾਂ ਤੇ ਭਾਰੂ ਹੋ ਗਏ ਤਾਂ ਗੁਰ ਗੱਦੀ ਬਾਰੇ ਬੜੀ ਸਪਸ਼ਟ ਸਤਰ ਉਚਾਰੀ ਹੈ।

**ਅਬਿਚਲ ਨੀਵ ਧਰੀ ਗੁਰ ਨਾਨਕ ਨਿਤ ਨਿਤ ਚੜੈ ਸਵਾਈ ॥੫-੨੪-੫੦੦**

ਮਨ ਦੀ ਅਵਸਥਾ-ਪਰਮਾਣ ਦੇ ਕੇ ਸਮਝਾ ਰਹੇ ਨੇਂ। ਜੋ ਸਿਖਸ਼ਾ ਗ੍ਰਹਿਣ ਹੀ ਨਹੀ ਕਰਨਾ ਚਾਹੁੰਦਾ ਉਸਦਾ ਮਨ ਉਲਟੇ ਘੜੇ ਵਾਂਗ ਹੈ, ਤੇ ਜਗਿਆਸੂ ਕਿਵੇਂ ਲਾਂਹਵੰਦ ਹੋ ਸਕਦਾ ਹੈ।

**ਊਂਧੈ ਭਾਂਡੈ ਕਛੁ ਨ ਸਮਾਵੈ ਸੀਧੈ ਅੰਮ੍ਰਿਤੁ ਪਰੈ ਨਿਹਾਰ ॥੧-੨-੫੦੪**

ਆਪਣੇ ਸਤਿਗੁਰ ਤੇ ਏਡਾ ਵਿਸ਼ਵਾਸ ਏ-ਜੇ ਕਿਸੇ ਕਾਰਨ ਗੁੱਸੇ ਵੀ ਹੋ ਜਾਂਦੇ ਹਨ ਤਾਂ ਅੰਦਰੋਂ ਬਖਸ਼ਸ਼ ਦਾ ਬੂਹਾ ਬੰਦ ਨਹੀ ਕਰਦੇ। ਸਗੋਂ ਹੋਰ ਕਿਰਪਾ ਕਰਦੇ ਹਨ।

**ਰੋਸੁ ਕਰੈ ਪ੍ਰਭੁ ਬਖਸ ਨ ਮੇਟੈ ਨਿਤ ਨਿਤ ਚੜੈ ਸਵਾਈ ॥੧-੪-੫੦੫**

ਏਥੇ ਨਾਮਧਾਰੀਆਂ ਦੇ ਸੂਤਰ ਨੂੰ ਪਰਵਾਨਗੀ ਬਖ਼ਸ਼ੀ ਹੈ।

**ਨਾਚੁ ਰੇ ਮਨ ਗੁਰ ਕੈ ਆਗੈ ॥**

**ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ....੩-੧-੫੦੬**

ਪੰਚਮ ਪਾਤਸ਼ਾਹ ਦਾ ਇਹ ਸਾਰਾ ਸਬਦ ਪ੍ਰਮਾਣੀ ਭਰਿਆ ਹੈ।

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥....ਦਾਤਨ ਸਿਰਿ ਦਾਤਾ ॥ .......ਸੂਰਨ ਮਹਿ ਸੂਰਾ .......ਜਿਉ ਬੋਲਾਵਹਿ ਤਿਉ ਬੋਲਹ .......॥੫-੧-੫੦੮**

ਤੀਸਰੀ ਪਾਤਸ਼ਾਹੀ ਦਾ ਫੁਰਮਾਣ ਹੈ ਸਿਰਫ ਨਿਰੰਕਾਰ ਦਾ ਹੀ ਸਿਮਰਨ ਕਰੋ!

ਗੁਰਬਾਣੀ ਵਿਚ ਸ਼ਬਦ (ਅਨਾਹਤ) ਨੂੰ ਅਮਰ ਮੰਨਿਆ ਗਿਆ ਹੈ। ਨਿਰਾਕਾਰ ਨੂੰ ਵੀ ਸਾਕਾਰ ਹੀ ਦਸ ਸਕਦਾ ਹੈ। ਇਸ ਲਈ ਸਤਿ ਗੁਰੂ ਸਾਕਾਰ-ਨਿਰਾਕਾਰ ਦਾ ਸੁਮੇਲ ਹੈ -

**ਸਾਹਿਬੁ ਮੇਰਾ ਸਦਾ ਹੈ........ਅਵਰੁ ਦੂਜਾ ਕਿਉ ਸੇਵੀਐ ਜੰਮੈ ਤੈ ਮਰਿ ਜਾਇ ॥੩-੨-੫੦੯**

ਪੰਜਵੇਂ ਪਾਤਸ਼ਾਹਾਂ, ਕਬੀਰ ਅਤੇ ਫ਼ਰੀਦ ਜੀ ਦੇ ਸਲੋਕਾਂ ਵਿਚ ਤੀਜੇ ਮਹੱਲੇ ਅਤੇ ਆਪਣੇ ਸਲੋਕ ਵੀ ਦਰਜ ਕੀਤੇ ਹਨ। ਗੂਜਰੀ ਤੀਜੇ ਮੱਹਲੇ ਦੀ ਵਾਰ ਚ, ਕਬੀਰ ਜੀ ਦਾ ਮਸ਼ਹੂਰ ਸਲੋਕ ਦਰਜ ਕੀਤਾ ਹੈ।

ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ ॥.........
ਚਾਰ ਤੁਕਾਂ ਬਾਦ ਤੀਜੇ ਗੁਰੂ ਜੀ ਸੁਝਾ ਦੇ ਰਹੇ ਹਨ।

ਨਾਨਕ ਮੁਕਤਿ ਦੁਆਰਾ ਅਤਿ ਨੀਕਾ ਨਾਨਾ ਹੋਇ ਸੁ ਜਾਇ ॥
ਹਉਮੈ ਮਨੁ ਅਸਥੂਲੁ ਹੈ....ਸਤਿਗੁਰ ਮਿਲਿਐ ਹਉਮੈ ਗਈ ॥੩-੪-੫੦੯

ਵੱਡੀ ਉਮਰ ਨਾਲ ਤਜਰੁਬਾ ਵੀ ਵੱਡਾ ਹੋ ਜਾਂਦਾ ਹੈ-ਸੁਣੋਂ-ਕੀ ਕਹਿੰਦੇ ਹਨ।
ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ ॥੩-੫-੫੧੦
ਤੀਸਰੇ ਪਾਤਸ਼ਾਹ ਬੜੇ ਸਾਦੇ ਜਹੇ ਸ਼ਬਦੀਂ, ਬੜੀ ਡੂੰਘੀ ਸਿਖਿਆ ਦੇ ਰਹੇ ਨੇਂ।

ਮਿਠਾ ਸੋ ਜੋ ਭਾਵਦਾ, ਸੱਜਣੁ ਸੋ ਜਿ ਰਾਸਿ ॥੩-੨੧-੫੧੭

ਪੰਜਵੇਂ ਗੁਰੂ ਜੀ ਸਤਿਗੁਰੂ ਨੂੰ ਸਿਮਰਨ ਦੀ ਸਿਖਿਆ ਫੁਰਮੌਂਦੇ ਹਨ। ਦੋਵੇ ਸਬਦ ਆਮ ਹੀ ਪੜ੍ਹੇ ਜਾਂਦੇ ਹਨ।

ਅੰਤਰਿ ਗੁਰੁ ਆਰਾਧਣਾ, ਜਿਹਵਾ ਜਪਿ ਗੁਰ ਨਾਉ ॥
ਨੇਤ੍ਰੀ ਸਤਿਗੁਰੁ ਪੇਖਣਾ, ਸ੍ਰਵਣੀ ਸੁਨਣਾ ਗੁਰ ਨਾਉ ॥
ਸਤਿਗੁਰ ਸੇਤੀ ਰਤਿਆ ....॥ ੫-੧-੫੧੭
ਇਹ ਪਉੜੀ ਗੁਰ ਪ੍ਰਮੇਸ਼ਰ ਦੀ ਸਿਫਤੀ ਸਿਖ਼ਰ ਹੈ।

ਤੁਧੁ ਧਿਆਇਨਿ ਬੇਦ ਕਤੇਬਾ ਸਣ ਖੜੇ ॥
ਗਣਤੀ ਗਣੀ ਨ ਜਾਇ ....੫-੨-੫੧੮
ਜੇ ਇਹ ਪੰਗਤੀ ਪੜ ਕੇ ਵੀ ਨਾ ਸਮਝੇ ਤਾਂ ਫਿਰ .........

ਚੰਗਿਆਈਂ ਆਲਕੁ ਕਰੇ ਬੁਰਿਆਈਂ ਹੋਇ ਸੇਰ ॥
ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ ॥੫-੩-੫੧੮

ਅੱਗੇ ਸਤਿਗੁਰੂ ਜੀ ਦਾ ਮਨ ਭਾਉਂਦਾ ਵਿਚਾਰ ਹੈ ਤੇ ਭਗਤੀ ਮਾਰਗ ਦਾ ਸਭ ਤੋ ਵੱਡਾ ਉਪਦੇਸ।

ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ ॥੫-੪-੫੧੮
ਕੀਰਤਨ, ਵਾਸਤੇ ਇਸ ਤੋਂ ਵਧੀਆ ਉਦੱਮ ਹੋਰ ਕਿਥੋਂ ਮਿਲੇਗਾ,
ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੫-੬-੫੧੯

ਪਾਠ ਭੋਗ ਬਾਦ, ਰੁਮਾਲਾ ਭੇਟ ਕਰਕੇ ਪੜ੍ਹਨ ਲੱਗ ਜਾਨੇ ਆਂ-ਇਸ ਰੁਮਾਲੇ ਬਦਲੇ ਸਾਡੀ ਪਤ ਰੱਖੀਂ । ਨਹੀਂ-ਗੱਲ ਇੰਜ ਹੈ-ਹੇ ਮੇਰੇ ਮਾਲਿਕ ! ਤੂੰ ਆਪਣੇ ਪ੍ਰੇਮ ਦਾ ਆਵਰਣ ਮੈਨੂੰ ਬਖ਼ਸ਼ਿਆ ਹੈ ।

ਪ੍ਰੇਮ ਪਟੋਲਾ ਤੈ ਸਹਿ ਦਿੱਤਾ ਢਕਣ ਕੂ ਪਤਿ ਮੇਰੀ ॥ ੫-੮-੫੨੦

ਪਰ ਇਹ ਪ੍ਰੇਮ ਪਟੋਲਾ ਉਸ ਨੂੰ ਹੀ ਮਿਲਦਾ ਹੈ-

ਜਿਨ ਪ੍ਰੇਮ ਕਿਓ ਤਿਨ ਹੀ ਪ੍ਰਭ ਪਾਇਓ ।

ਤੇਰੇ ਪਿਆਰ ਵਿੱਚ ਮੈਂ ਏਡਾ ਹੌਲਾ ਫੁੱਲ ਆਂ-ਪਾਣੀ ਤੇ ਮੇਰਾ ਪੈਰ ਨਹੀ ਭਿਜੱਦਾ ।

ਨਦੀ ਤਰੰਦੜੀ ਮੈਂਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥

ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ ।।੫-੯-੫੨੦

ਜਿਨ੍ਹਾਂ ਨੂੰ ਮਿਲਣਾ, ਬਹੁਤ ਵੱਡੀ ਗੱਲ ਏ-ਵੇਂਹਦਿਆਂਈ ਖੋਟੀ ਮੱਤ ਕਾਫੂਰ ਵਾਂਗ ਉਡੱ ਜਾਂਦੀ ਏ । ਉਪ੍ਰਲੇ ਸਲੋਕ ਤੋਂ ਅਗਲਾ ਸਲੋਕ ਵੀ ਪੜ੍ਹੋ ।

ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾ ਡੇ ਸੇਈ ॥

ਅਗੇ ਪਉੜੀ ਵੀ ਇੰਜੇ ਹੈ ।

ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ ।।੫-੯-੫੨੦

ਸਚੀ ਬੈਸਕ ਤਿਨਾ ਸੰਗਿ ਜਿਨ ਸੰਗਿ ਜਪੀਐ ਨਾਉ ॥

ਤਿਨ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥ ੫-੧੦-੫੨੦

ਇਸ ਪੰਗਤੀ ਨੂੰ-ਵਹਿਮੀ ਜੀ-ਅਕਾਲ ਪੁਰਖ ਨਾਲ ਜੋੜ ਕੇ-ਗੁਣ ਗੁਣਾਦਿਆਂ ਮਸਤ ਹੋ ਜਾਇਆ ਕਰਦੇ ਸਨ ।

ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ ।।੫-੧੩-੫੨੧

ਇਹ ਸਲੋਕ-ਸੰਤ ਗਿਆਨਾ ਸਿੰਘ ਜੀ ਨੇ-ਵਾਰੇ ਦੇ ਕੀਰਤਨ ਸਮੇਂ-ਤਿਨਾ ਫਿਰਿ ਬਿਘਨੁ ਨਾ ਹੋਈ, ਦੇ ਛੱਕੇ ਨਾਲ ਜੋੜ ਕੇ ਪੜਿਆ ਕਰਨਾ ।

ਰਾਮੁ ਰਮਹੁ ਬਡਭਾਗੀ ਹੋ ਜਲਿ ਥਲਿ ਮਹੀਅਲਿ ਸੋਇ ॥

ਨਾਨਕ ਨਾਮਿ ਅਰਾਧਿਐ ਬਿਘਨੁ ਨ ਲਾਗੈ ਕੋਇ ॥ ੫-੧੪-੫੨੧

ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ, ਦ੍ਰਿੜ ਕਰਾਈ ਜੀਵਨ ਜਾਚ ਨੂੰ ਅਪਣਾਦਿਆਂ ਪੰਜਵੇਂ ਪਾਤਸ਼ਾਹ ਫੁਰਮਾ ਰਹੇ ਨੇਂ-ਨਾਨਕ ਵਰਗਾ ਸਤਿਗੁਰੂ ਮਿਲੇ-ਜਿਦ੍ਹੀ ਜੁਗਤ ਪੂਰੀ ਤਰ੍ਹਾਂ ਵਰਤੀ ਜਾਇ ਤਾਂ ਮੁਕਤੀ ਐਵੇਂ ਹੱਸਦਿਆਂ ਖੇਡਦਿਆਂ ਈ ਔਹ ਪਈ ਹੋਂਦੀ ਏ ।

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥ ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥ ੫-੧੬-੫੨੨

ਅੱਗੇ ਨਿਸਚਿੰਤ ਹੋਣ ਵਾਸਤੇ ਉਦਮ ਦੇ ਰਹੇ ਨੇ ।

ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥

ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ।।੫-੧੭-੫੨੨

ਪਿੱਛੇ ੧੪ ਨੰਬਰ ਤੇ ਆਏ ਸਲੋਕ ਨੂੰ ਸਪਸ਼ਟ ਕਰਨ ਵਾਸਤੇ-ਦੁਹਰੋਂਦੇ ਹਨ ਥੋੜੇ ਫਰਕ ਨਾਲ ।

ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥

ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥ ੫-੨੧-੫੨੪

ਕਬੀਰ ਜੀ ਕਹਿੰਦੇ ਹਨ-ਹੁਣ ਕਿਵੇਂ ਰਾਮ ਗੁਣ ਗਾਇੰਗਾ ।

ਚਾਰ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈ ਹੈ ॥

ਹਰਿ ਬਿਨੁ ਬੈਲ ਬਿਰਾਨੇ ਹੁਈ ਹੈ ॥ ਕਬੀਰ ਜੀ ੧-੫੨੪

ਕਬੀਰ ਜੀ ਦੀ ਮਾਂ __________ ਰੋਂਦੀ ਏ । ਆਪਣੀ ਜਾਤ ਨੂੰ ਲੁਕੋਂਦੇ ਨਹੀਂ ।

ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥ .......

ਓਛੀ ਮਤਿ ਮੇਰੀ ਜਾਤਿ ਜੁਲਾਹਾ ॥ ਕਬੀਰ ਜੀ ੨-੫੨੪

ਇਨ੍ਹਾਂ ਪੂਰਨ ਸੰਤਾ ਵਿਚ ਸੱਚ ਕਹਿਣ ਦੀ ਹਿੰਮਤ ਸੀ-ਕਬੀਰ ਜੀ ਮਾਈ ਦਾ ਹਵਾਲਾ ਦਿੰਦੇ ਨੇ ਪਰ -ਕਹੇ ਰਵੀਦਾਸ ਚਮਾਰ ਕਹਿ ਕੇ ਰਵੀਦਾਸ ਜੀ ਆਪਣੀ ਸੱਚ ਸੁੱਚੀ ਕ੍ਰਿਤ ਨੂੰ ਵਡਿਓਂਦੇ ਨੇ ।

ਨਾਮਦੇਵ ਜੀ ਦੀਆਂ-ਨਿਰਮਾਨਤਾ ਨਾਲ ਓਤ ਪ੍ਰੋਤ ਇਹ ਤੁਕਾਂ-ਪੜ੍ਹਨ ਪਾਰੋਂ ਬਹੁਤ ਹੀ ਵਧੀਆ ਹਨ-ਪਰ ਜੇ ਗੰਭੀਰਤਾ ਨਾਲ ਸੋਚੀਏ ਤਾ ਲੂੰ ਕੰਡੇ ਖੜੇ ਹੋ ਜਾਂਦੇ ਹਨ ।

ਜੌ ਰਾਜੁ ਦੇਹਿ ਤ ਕਵਨ ਬਡਾਈ ॥

ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥ ਨਾਮਦੇਵ ਜੀ – ੧-੫੨੫

ਰਵਿਦਾਸ ਜੀ ਪੂਜਾ ਕਰਨ ਲੱਗੇ ਦੁਬਿਧਾ ਚ ਪੈ ਗਏ ਨੇਂ ।

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲ ਮੀਨਿ ਬਿਗਾਰਿਓ ।।੧।। ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ॥ ....ਮੈਲਾਗਰ ਬੇਰ੍ਹੇ ਹੈ ਭੁਇ ਅੰਗਾ॥ਬਿਖੁ ਅੰਮ੍ਰਿਤ ਬਸਹਿ ਇਕ ਸੰਗਾ ।।ਰਵਿਦਾਸ ਜੀ-੧-੫੨੫

ਤਿਲੋਚਨ ਜੀ ਦਾ ਇਹ ਮਸ਼ਹੂਰ ਸਬਦ, ਬੜਾ ਡਰੋਂਣਾ ਹੈ (ਕੀ ਪਤਾ, ਕੀ ਹੋਇਗਾ) ਇਨ੍ਹਾਂ ਸਭਨਾਂ ਉਦਾਹਰਨਾ ਤੋਂ ਇਕੋ ਭਾਵ ਸੀ ਕਿ ਪ੍ਰਭੂ ਨੂੰ ਸਦਾ ਚੇਤੇ ਰੱਖੋ-ਦੁਨਿਆਵੀ ਪਦਾਰਥਾਂ ਨਾਲੋਂ ਮੋਹ ਤੋੜੋ ।

ਅੰਤਿ ਕਾਲਿ ਜੋ ਲਛਮੀ ਸਿਮਰੈ....ਤਿਲੋਚਨ ਜੀ =੨=੫੨੬

## ਰਾਗੁ ਦੇਵ ਗੰਧਾਰੀ

ਦੇ ਸ਼ੁਰੂ ਚ, ਚੋਥੇ ਪਾਤਸ਼ਾਹ ਦੇ ਤਿੰਨ ਸਬਦਾਂ ਦੀਆਂ ਇਹ ਪੰਗਤੀਆਂ-ਇੱਕੋ ਮੰਗ ਮੰਗਦੀਆਂ ਹਨ ।

ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ ॥ ਸਬਦ ਨੰ:੨
ਕੋਈ ਮੇਲੈ ਮੇਰਾ ਪ੍ਰੀਤਮੁ ਪਿਆਰਾ ਹਮ ਤਿਸ ਕੀ ਗੁਲ ਗੋਲੀਐ ॥ਸਬਦ ਨੰ:੩
ਅਬ ਹਮ ਚਲੀ ਠਾਕੁਰ ਪਹਿ ਹਾਰਿ ॥੪-੪-੫੨੭

ਇਹ ਹਾਰ ਹੀ ਭਗਤੀ ਮਾਰਗ ਦੀ ਜਿੱਤ ਹੈ।

ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥੫-੨੧-੫੩੨

ਇਸ ਤੁਕ ਨੂੰ-ਕਿਸੇ ਪੰਜਾਬੀ ਚ ਇੰਜ ਆਖਿਆ ਹੈ। ਸੰਤ ਨਾਂ ਹੋਂਦੇ ਜਗਤ ਵਿਚ-ਸਾਂਈਂ ਵੀ ਜਾਂਦਾ ਊਤ।

ਅੰਮ੍ਰਿਤਾ ਪ੍ਰਿਅ ਬਚਨ ਤੁਹਾਰੇ ॥....

ਇਹਨਾਂ ਦੀ ਮਿਠੈਸ ਵਿਚ ਮਦਹੋਸ਼ ਹਾਂ-
ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥੫.੨੯.੫੩੪
ਆਪਣੇ ਸੱਜਣ ਤੋਂ ਚੰਗਾ-ਕੋਈ ਨਜ਼ਰ ਈ ਨਹੀਂ ਔਂਦਾ।

ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥
ਆਨ ਨ ਸਮਸਰਿ ਕੋਊ ਲਾਗੈ....... ॥੫-੩੨-੫੩੪

ਨੌਵੇਂ ਪਾਤਸ਼ਾਹ ਵਲੋਂ-ਦੇਵ ਗੰਧਾਰੀ-ਚ ਤਿੰਨ ਸ਼ਬਦ ਹਨ। ਪਹਿਲੇ ਚ ਫੁਰਮੌਂਦੇ ਹਨ।
ਯਹ ਮਨੁ ਨੈਕ ਨ ਕਹਿਓ ਕਰੈ ॥ ਦੂਸਰੇ ਚ ਬੜਾ ਸਪਸ਼ਟ ਆਖਿਐ।
ਸਭ ਕਿਛੁ ਜੀਵਤ ਕੋ ਬਿਵਹਾਰ ॥
ਤੀਸਰੇ ਚ ਦੁਨੀਆਂ ਦੇ ਪਿਆਰ ਨੂੰ ਝੂਠਾ ਆਖਿਐ।
ਜਗਤ ਮੈ ਝੂਠੀ ਦੇਖੀ ਪ੍ਰੀਤਿ ॥ ਅਪਨੇ ਹੀ ਸੁਖ ਸਿਉ ਸਭ ਲਾਗੇ....੯-੩-੫੩੬

## ਬਿਹਾਗੜਾ

ਚ-ਦੂਸਰਾ ਸਬਦ ਫਿਰ ਨੌਵੇਂ ਗੁਰੂ ਜੀ ਦਾ- ਦਰਜ ਕੀਤਾ ਹੈ। ਪ੍ਰਮੇਸ਼ਰ ਬਿਅੰਤ ਹੈ।

ਹਰਿ ਕੀ ਗਤਿ ਨਹਿ ਕੋਊ ਜਾਨੈ ॥ .......
ਛਿਨ ਮਹਿ ਰਾਉ ਰੰਕ ਕੋ ਕਰਈ .......੯-੧-੫੩੭

ਚੌਥੀ ਪਾਤਸ਼ਾਹੀ ਬਿਹਾਗੜਾ ਛੰਤਾਂ ਚ, ਨਾਂ ਭੁਲਾਣ ਵਾਲੀ, ਸਿਖਿਆ ਦੇ ਰਹੇ ਹਨ।

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥੪-੫-੫੪੦

ਜਦੋਂ ਆਪਣੇ ਸਤਿਗੁਰ ਨਾਲ ਇੱਕ ਮਿੱਕ ਹੋ ਜਾਇ ਤਾਂ ਇੰਜ ਆਖਿਆ ਜਾ ਸਕਦਾ ਹੈ।

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥

ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ।।੫-੪-੫੪੪

ਇਨਾਂ ਪੰਗਤੀਆਂ ਵਿੱਚ-ਬੜੀ ਤਾੜਨਾਂ ਕੀਤੀ ਹੈ ।

ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ।।
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ।।੫-੭-੫੪੬

ਬਿਹਾਗੜਾ ਰਾਗ ਦੇ ਛੰਤ, ਸਤਿਗੁਰੂ ਜੀ ਨੇ ਬਹੁਤ ਸਿਖਿਆ ਦਾਇਕ ਰਚੇ ਹਨ, ਵੰਨਗੀ ਪੇਸ਼ ਹੈ ।

ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ ।।
ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ ।।੫-੮-੫੪੭

ਤੀਜੀ ਪਾਤਸ਼ਾਹੀ, ਏਥੇ ਫਰੀਦ ਜੀ ਦੀ ਸ਼ਬਦਾਵਲੀ ਚ ਗੱਲ ਕਰਦੇ ਹਨ ।

ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ ।।
ਜੇ ਘਰਿ ਘਰਿ ਹੰਢੈ ਮੰਗਦਾ ਧਿਗੁ ਜੀਵਣੁ ਧਿਗੁ ਵੇਸੁ ।।੩-੬-੫੫੦

ਦਰ ਅਲਕ ਇਹ ਸਰਬ ਵਿਆਪਕ ਤੇ ਸਰਵ ਸ਼ਕਤੀ ਮਾਨ ਪ੍ਰਭੁ ਦੀ ਵਡਿਆਈ ਹੈ ਬਿਹਾਗੜਾ ਵਾਰ ਚੋਥੀ ਪਾਤਸ਼ਾਹੀ ਦੀ ਹੈ, ਪਉੜੀ ਆਪੇ, ਆਪ ਦੀ ਹੈ-ਦੋ ਤੁਕਾਂ ਵੇਖੋ ।

ਆਪੇ ਧਰਤੀ ਆਪੇ ਹੈ ਰਾਹਕੁ ਆਪਿ ਜੰਮਾਇ ਪੀਸਾਵੈ ।।.......
....ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ ।।੪-੬-੫੫੦

ਸ੍ਰੀ ਗੁਰੂ ਅਮਰਦਾਸ ਜੀ, ਸ਼ੇਖ਼ ਨੂੰ ਮੁਖ਼ਾਤਬ ਹਨ ।

ਸੇਖਾ ਅੰਦਰਹੁ ਜੋਰੁ ਛਡਿ ਤੂੰ ਭਉ ਕਰਿ ਝਲੁ ਗਵਾਇ ।।..........
ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ।।੩-੯-੫੫੧

ਜਿਨਾਂ ਸੇਵਾ ਤੋਂ ਪ੍ਰਾਪਤੀ ਕੀਤੀ, ਓਹੀ ਲਹਿਣਾਂ ਜੀ-ਅਮਰਦਾਸ ਜੀ-ਜੇਠਾ ਜੀ-ਤ੍ਰੀਕਾ ਦੱਸਦੇ ਹਨ ।

ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੇ ਚਿਤੁ ਲਾਇ ।।੩-੧੦-੫੫

ਗੁਰੂ ਬਾਬਾ ਜੀ-ਤੋੜ ਨਿਭਣ ਵਾਲੇ ਯਾਰ ਨੂੰ-ਤਿੰਨ ਸਲੋਕਾਂ ਰਾਹੀਂ-ਅਤਿ ਉੱਤਮ ਢੋਆ ਭੇਟ ਕਰਦੇ ਹਨ ।

ਸਲੋਕੁ ਮਰਦਾਨਾ ੧।।ਕਲਿ ਕਲਵਾਲੀ ਕਾਮੁ ਮਦੁ........
ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ ।।
ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ ।।੧।।
ਮਰਦਾਨਾ ੧।। ਕਾਇਆ ਲਾਹਣਿ ਆਪੁ ਮਦੁ ....ਇਤੁ ਮਦੁ ਪੀਤੈ ਨਾਨਕਾ .......ਗਿਆਨੁ ਗੁੜੁ ਸਾਲਾਹ ਮੰਡੇ....ਨਾਨਕ ਇਹੁ ਭੋਜਨੁ ਸਚੁਹੈ .....ਮਰਦਾਨਾ ਜੀ ੧੨-੫੫੩

ਸਾਰੇ ਸਲੋਕ ਪੜ੍ਹੋ !

ਪੰਜਵੇਂ ਪਾਤਸ਼ਾਹ–ਸਿਮਰਨ ਦੀ ਸਿਖਿਆ ਬਖ਼ਸ਼ਦੇ ਹਨ ।

ਘਟਿ ਵਸਹਿ ਚਰਨਾਰ ਬਿੰਦ ਰਸਨਾ ਜਪੈ ਗੁਪਾਲ ॥
ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ ॥੫–੧੪–੫੫੪

ਬਿਰਧ ਗੁਰੂ ਜੀ–ਬੜੇ ਕਰੜੇ ਸ਼ਬਦੀਂ–ਸ਼ਰਾਬ ਦੀ ਨਿਖੇਧੀ ਕਰਦੇ ਹਨ ।

ਮਾਣਸੁ ਭਰਿਆ ਆਣਿਆ....ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥੩–੧੬–੫੫੪

ਪੰਚਮ ਪਾਤਸ਼ਾਹਾਂ–ਏਥੇ ਕਬੀਰ ਜੀ ਦਾ ਸਲੋਕ ਦੇ ਕੇ–ਤੀਜੇ ਗੁਰੂ ਜੀ ਵਲੋਂ ਜਵਾਬ ਦਰਜ ਕੀਤਾ ਹੈ ।

ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥

ਮ:੩॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ........
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੩–੧੭–੫੫੫

ਤੀਜੇ ਗੁਰੂ ਜੀ ਬੜੇ ਭੁਲੇਖੇ ਕਢਦੇ ਹਨ ।

ਰਾਮੁ ਰਾਮੁ ਕਰਤਾ ਸਭੁ ਜਗੁ ਫਿਰੈ ਰਾਮੁ ਨ ਪਾਇਆ ਜਾਇ ॥.........
....ਗੁਰ ਕੈ ਸਬਦਿ ਭੇਦਿਆ ਇਨਿ ਬਿਧਿ ਵਸਿਆ ਮਨਿ ਆਇ ॥–੩–੧੮–੫੫੫

ਸ੍ਰੀ ਗੁਰੂ ਰਾਮਦਾਸ ਜੀ, ਸ੍ਰਿਸ਼ਟੀ ਬਾਰੇ ਦੱਸਦੇ ਹਨ ।

ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ...........
ਬੈਠਾ ਤਾੜੀ ਲਾਇ ਆਪਿ ਸਭਦੂ ਹੀ ਬਾਹਰਿ ॥੪–੧੮–੫੫੫

ਸੰਪਾਦਕ ਗੁਰੂ ਜੀ ਨੇ–ਏਥੇ ਬਾਬੇ ਗੁਰੂ ਜੀ ਦਾ, ਸਲੋਕ–ਦਰਜ ਕੀਤਾ ਹੈ ।

ਅੰਧੇ ਗੁੰਗੇ ਅੰਧ ਅੰਧਾਰੁ ॥ ਪਾਥਰੁ ਲੇ ਪੂਜਹਿ ਮੁਗਧ ਗਵਾਰ ॥
ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ ॥੧–੨੦–੫੫੬

## <u>ਰਾਗੁ ਵਡਹੰਸੁ</u>

ਬਾਬਾ ਜੀ ਆਂਹਦੇ ਨੇ ।

ਅਮਲੀ ਅਮਲੁ ਨ ਅੰਬੜੈ ਮਛੀ ਨੀਰੁ ਨ ਹੋਇ ॥੧.੧.੫੫੭

ਬਾਬਾ ਜੀ ਦੇ ਅਗਲੇ ਸ਼ਬਦ ਨੂੰ–ਗੁਣੀ ਜਨ ਲੋੜ ਅਨੁਸਾਰ ਵਰਤ ਲੈਣ ।

ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ ॥੧–੩–੫੫੭

ਵਡ ਹੰਸ ਰਾਗ ਦਾ ਤੀਸਰਾ ਸਬਦ ਹੈ। ਕੇਹੜੀ ਤੁਕ ਲਿਖਾਂ-ਸਾਰਾ ਈ ਅਖਾਣ ਰੂਪ ਹੈ, ਬ੍ਰਿਧ ਗੁਰੂ ਜੀ ਦੀਆਂ ਤਿੰਨ/ਤੁਕਾਂ ਸਾਂਹਮਣੇਂ ਹਨ, ਲੋੜ ਅਨੁਸਾਰ ਵਰਤ ਲਓ !

ਬ੍ਰਹਮੈ ਬੇਦ ਬਾਣੀ ਪਰਗਾਸੀ ਮਾਇਆ ਮੋਹ ਪਸਾਰਾ ॥
ਮਹਾਦੇਉ ਗਿਆਨੀ ਵਰਤੈ ਘਰਿ ਆਪਣੈ ਤਾਮਸੁ ਬਹੁਤੁ ਅਹੰਕਾਰਾ ॥੨॥
ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥੩-੫-੫੫੯
ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ ॥
ਹਉਮੈ ਵਿਚਿ ਸੇਵਾ ਨ ਹੋਵਈ ਤਾ ਮਨੁ ਬਿਰਥਾ ਜਾਇ ॥੩-੯-੫੬੦

ਪੰਜਵੇਂ ਪਾਤਸ਼ਾਹ ਦਾ ਫੁਰਮਾਣ ਹੈ। ਨਿਰੰਕਾਰ ਦਾ ਕੋਈ ਅੰਤ ਨਹੀਂ ਪਾ ਸਕਦਾ।

ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥
ਕੋਟਿ ਕੋਟਿ ਕੋਟਿ ਲਖ ਧਾਵੈ ॥ਇਕੁ ਤਿਲੁ ਤਾ ਕਾ ਮਹਲੁ ਨ ਪਾਵੈ ॥...
....ਕਰਉ ਜਤਨ ਜੇ ਹੋਇ ਮਿਹਰਵਾਨਾ ॥...............
ਕਹੁ ਨਾਨਕ ਪ੍ਰਭੁ ਮੇਰਾ ਊਚਾ ॥੫-੧-੫੬੨

ਇਸ ਤੋ ਅਗਲਾ ਸਬਦ ਸਰਗੁਣ ਨੂੰ ਸਮਰਪਿਤ ਹੈ।

ਧਨੁ ਸੁ ਵੇਲਾ ਜਿਤੁ ਦਰਸਨੁ ਕਰਦਾ ॥
ਹਉ ਬਲਿਹਾਰੀ ਸਤਿਗੁਰ ਚਰਣਾ॥ ੫-੨-੫੬੨

ਬਾਬਾ ਜੀ ਦਾ ਹੁਕਮ ਹੈ-ਜੋ ਵਿਚਾਰ ਆਵੇ-ਲਿਖ ਲਉ-ਐਂਵੇ ਬੋਲ ਕੇ ਗਵਾਓ ਨਾ ॥
ਲਿਖੇ ਬਾਝਹੁ ਸੁਰਤਿ ਨਾਂਹੀ ਬੋਲਿ ਬੋਲਿ ਗਵਾਈਐ ॥੧-੧-੫੬੬

ਸਤਿਗੁਰ ਪ੍ਰੀਤਮ ਸਜੱਣ ਦੀ ਸਿਫਤ ਕਰਦੇ ਹਨ।

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥
.....ਦੂਸਰਾ ਛੰਤ= ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥....੧-੨-੫੬੭

ਸ੍ਰੀ ਗੁਰੂ ਰਾਮ ਦਾਸ ਜੀ ਪੂਰੇ ਗੁਰੂ ਦੇ ਮਿਲਾਪ ਲਈ, ਕਿਵੇਂ ਹਾੜੇ ਕਢਦੇ ਹਨ। ਇਕ ਤਥ ਸਮਝ ਲੈਣ ਵਾਲਾ ਹੈ ਕਿ ਗੁਰਬਾਣੀ ਵਿਚ 'ਪੂਰੇ ਗੁਰੂ' ਦੀ ਹੀ ਚਾਹ, ਤਾਂਘ ਤੇ ਸਿਫਤ ਹੈ -

ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ ॥੪-੧-੫੭੨

ਪਿਆਰੇ ਦੇ ਮਿਲਣ ਲਈ-ਘੋੜੀਆਂ ਗਾਈਆਂ ਜਾਂਦੀਆਂ ਨੇ। ਪਰ ਪ੍ਰਭੁ ਪ੍ਰਾਪਤੀ ਯਾ ਪ੍ਰਮਾਰਥੀ ਕਾਰਜ-ਮਾਨਸ ਦੇਹ ਬਿਨਾ ਸੰਭਵ ਨਹੀ। ਇਸ ਲਈ ਮਨੁਖਾ ਜਨਮ ਦੀ ਵੀ ਸ਼ਲਾਘਾ ਕੀਤੀ ਹੈ।

ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ ॥
ਧੰਨੁ ਮਾਣਸ ਜਨਮੁ ਪੁੰਨਿ ਪਾਈਆ ਰਾਮ ॥

ਮਾਣਸ ਜਨਮੁ ਵਡ ਪੁੰਨੇਂ ਪਾਇਆ ਦੇਹ ਸੁ ਕੰਚਨ ਚੰਗੜੀਆ ।।੪-੧-੫੭੫
ਦੂਸਰਾ ਸਬਦ ਵੀ-ਦੋ ਤੁਕਾਂ-ਆਦਿ ਤੇ ਅੰਤਲੀ=

ਦੇਹ ਤੇਜਨੜੀ ਹਰਿ ਨਵ ਰੰਗੀਆ ਰਾਮੁ ।।..................

........ਦੇਹ ਘੋੜੀ ਚੜਿ ਹਰਿ ਪਾਇਆ ।। ੪-੨-੫੭੬

ਪੰਜਵੇਂ ਪਾਤਸ਼ਾਹ ਕਹਿੰਦੇ ਨੇ-ਗੁਰ ਮਿਲਿ ਲਧਾ ਜੀ ਰਾਮੁ ਪਿਆਰਾ ਰਾਮ ।।....੫-੧-੫੭੬
ਪੂਰੀ ਆਸਾ ਜੀ ਮਨਸਾ ਮੇਰੇ ਰਾਮ ।।...........ਕਹੁ ਨਾਨਕ ਮੈ ਵਰੁ ਘਰਿ ਪਾਇਆ ......੫-੪-੫੭੭

ਜਦੋਂ ਕੋਈ ਵਿਡਿਆ ਕੰਮ-ਪੂਰਾ ਹੋ ਜਾਇ ਤਾਂ ਪਹਿਲਾ ਤੇ ਚੋਥਾ ਛੰਤ ਪੜ੍ਹੇ ਜਾਂਦੇ ਹਨ ।

ਚੌਥੇ-ਪੰਜਵੇ ਗੁਰਾਂ ਨੇਂ ਛੰਤਾਂ ਵਿੱਚ-ਖੁਸ਼ੀਆਂ ਭਰਿਆ ਵਾਤਾਵਰਣ ਸਿਰਜਿਆ ਹੈ । ਅਗੇ ਪਹਿਲੀ ਪਾਤਸ਼ਾਹੀ-ਧੰਧੇ ਲੱਗੇ ਸੰਸਾਰ ਨੂੰ ਨਸ਼ਵਰ੍ਹਤਾ ਦਾ ਚੇਤਾ ਕਰਾਂਦੇ ਹਨ ।

.......ਜਾਨੀ ਘਤਿ ਚਲਾਇਆ ਲਿਖਿਆ ਆਇਆ ..................
....... ਆਗੈ ਸਰਪਰ ਜਾਣਾ ਜਿਉ ਮਿਹਮਾਣਾ .....................
ਐਥੈ ਆਇਆ ਸਭੁ ਕੋ ਜਾਸੀ ...............੧-੧-੫੭੯

ਮੌਤ ਦੀ ਸਾਰਥਕਤਾ ਬਾਰੇ ਹੁਕਮ ਕਰਦੇ ਹਨ । ਪਰ ਬੁਜ਼ਦਿਲਾ ਅਤੇ ਸੂਰਮਿਆਂ ਦੀ ਮੌਤ ਦਾ ਅੰਤਰ ਵੀ ਦਰਸਾਇਆ ਹੈ -

ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ।।੧-੨-੫੭੯

ਜਾਣ ਵਾਲੇ ਇਹਨਾ ਸਬਦਾਂ ਨੂੰ 'ਅਲਾਹਣੀਆ, ਆਖਿਆ ਹੈ ।

ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ ।।.......
...ਨਾ ਮਰਜਾਦੁ ਆਇਆ ਕਲਿ ਭੀਤਰਿ ਨਾਂਗੋ ਬੰਧਿ ਚਲਾਇਆ ।।....
....ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ।।੧-੫-੫੮੨

ਪਾਤਸ਼ਾਹ-ਧੋਖੇ ਬਾਜ਼ਾਂ ਤੋਂ ਸੁਚੇਤ ਕਰਦੇ ਹਨ ।

ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ ।।
ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ ।।੨।।

ਕਿਸੇ ਦੀ ਰੀਸ ਨਾਂ ਕਰੋ ਅਤੇ ਹੰਕਾਰ ਵਸ-ਵੱਸੋਂ ਬਾਹਰ ਕੁਝ ਨਾ ਕਰੋ ਨਹੀ ਤਾਂ ਘਾਟਾ ਹੀ ਘਾਟਾ ਹੈ ।

ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ ।। ਡੂਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ ।।੩।। ੩-੨-੩-੫੮੫

ਨਕਲੀ ਫ਼ਕੀਰੀ ਤੋਂ ਗਰਿਸਤੀ ਚੰਗਾ-ਜੇ ਰੋਟੀ ਖਾਂਦਾ ਹੋਵੇ ।

ਇਸ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ ।।੩-੪-੫੮੭

ਦੋਸਤੀ ਬਾਰੇ-ਬੜਾ ਸਪਸ਼ਟ ਸੁਝਾ ਹੈ ।

ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ।।

ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ....੩-੫-੫੮੭

ਵਾਰ ਚੋਥੇ ਪਾਤਸ਼ਾਹ ਦੀ-ਸਲੋਕ ਤੀਜੇ ਮਹਲੇ ਦੇ-ਏਹ ਇੱਕ ਸਲੋਕ ਬਾਬੇ ਗੁਰੂ ਜੀ ਦਾ ਸੰਪਾਦਕ ਜੀ ਨੇ ਏਥੇ ਸ਼ਾਮਲ ਕੀਤੈ ।

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ ।।

ਨਾਨਕ ਸਾਈ ਭਲੀ ਪ੍ਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ ।।੧-੧੦-੫੯੦

ਗੁਰੂ ਬਾਬਾ ਜੀ ਚੰਗੇ ਇਖ਼ਲਾਕ ਨੂੰ ਸਰਵੋਤਮ ਮੰਨਦੇ ਹਨ ।

ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ ।।੧-੨੦-੫੯੪

ਜੇ ਗੁਰੂ ਦੇ ਬਚਨ ਸਮਝਣੇ ਨਹੀਂ-ਨਿਰੇ ਦਰਸ਼ਨਾਂ ਦਾ ਕੀ ਫ਼ਾਇਦਾ ।

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ।।

ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ।।੩-੨੧-੫੯੪

## ਰਾਗੁ ਸੋਰਠਿ

ਸ਼ੁਰੂ ਹੈ-ਗੁਰੂ ਬਾਬੇ ਜੀ ਦੇ ਸਬਦ-ਅਖਾਣਾਂ ਦੇ ਭੰਡਾਰ ਹਨ ।

ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ।।

ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ।।............

ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ।। ....................

ਜੋ ਅਸਮਾਨਿ ਨ ਮਾਵਨੀ ਤਿਨ ਨਕਿ ਨਥਾ ਪਾਇ ।।....੧-੧-੫੯੫

ਇਹ ਸਬਦ-ਸਿਖਿਆ ਭਰੇ ਅਖਾਣਾ ਨਾਲ ਲਬਾ ਲਬ ਹੈ । ਕਿਸਾਨ, ਹੱਟੀ ਵਾਲਾ, ਬਪਾਰੀ ਅਤੇ ਨੋਕਰ ਚਾਕਰ-ਸਭ ਨੂੰ ਉਚੱ ਆਚਰਣ, ਦੀ ਸਿਖਿਆ ਹੈ,

ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ ਪਾਣੀ, ਤਨੁ ਖੇਤੁ ।।.......

ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ।।..............

ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲ ।।................

ਲਾਇ ਚਿਤੁ ਕਰਿ ਚਾਕਰੀ ਮੰਨਿ ਨਾਮੁ ਕਰਿ ਕੰਮੁ ।।....੧-੨-੫੯੫

ਕਿਸ ਨੂੰ ਕੋਣ, ਕਿਓਂ ਚੰਗਾ ਲਗਦਾ ਹੈ ।

ਮਾਇ ਬਾਪ ਕੋ ਬੇਟਾ ਨੀਕਾ ਸਸੁਰੈ ਚਤੁਰੁ ਜਵਾਈ ।।

ਬਾਲ ਕੰਨਿਆ ਕੌ ਬਾਪੁ ਪਿਆਰਾ ਭਾਈ ਕੌ ਅਤਿ ਭਾਈ ।।੧-੩-੫੯੬

ਬਾਬਾ ਜੀ ਨੇ ਦੋ ਗੱਲਾਂ ਬੜੀਆ ਸਪਸ਼ਟ ਕੀਤੀਆਂ ਨੇਂ । ਪਹਿਲੀ-ਕੋਈ-ਕਿਸੇ ਵਰਗਾ ਨਹੀਂ । ਦੂਸਰੀ ਪਰਮ ਪੁਰਖ ਪ੍ਰਮਾਤਮਾ ਸਰਵ ਵਿਆਪਕ ਹੈ ।

ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ ॥ ....
ਏਕੁ ਪੁਰਬੁ ਮੈ ਤੇਰਾ ਦੇਖਿਆ ਤੂੰ ਸਭਨਾ ਮਾਹਿ ਰਵੰਤਾ ॥੧-੪-੫੯੬

ਸਾਰੀ ਬਾਣੀ ਸਰਗੁਣ ਗੁਰੂ ਲਈ ਜ਼ੋਰ ਦੇਂਦੀ ਹੈ । ਮੇਰੀ ਜਾਚੇ-ਬਾਬਾ ਜੀ ਦੀ ਇਹ ਇਕਲੋਤੀ ਪੰਗਤੀ-ਨਿਰਗੁਣ ਗੁਰੂ ਦੀ ਨਿਜੀ ਹਾਮੀ ਭਰਦੀ ਹੈ ।

**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੧-੧੧-੫੯੯**

ਸੋਰਠਿ ਰਾਗ ਵਿਚ ਚੋਥੇ ਪਾਤਸ਼ਾਹ ਦੇ ਛੇ ਸਬਦ-ਇੱਕੋ ਪ੍ਰਕਰਣ ਤੇ ਹਨ । ਇੰਜ ਹੈ ਜਿਵੇਂ ਬਾਣੀ ਮੂਹਲੇਧਾਰ ਵਰਸ ਰਹੀ ਹੋਵੇ । ਕੁਝ ਤੁਕਾਂ ਰਾਹੀਂ ਅਨੰਦ ਮਾਣੋਂ । ਪਹਿਲੀ ਪੰਗਤੀ ਹੈ ।

**ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ ॥੪-੧-੬੦੪**
**ਆਪੇ ਅਲਖੁ ਨ ਲਖੀਐ ਪਿਆਰਾ ਆਪਿ ਲਖਾਵੈ ਸੋਇ ॥..੪-੨-੬੦੫**
**ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥...੪-੩-੬੦੫**
**ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ ॥....੪-੪-੬੦੫**
**ਆਪਿ ਦਇਆ ਕਰਿ ਰਖਦਾ ਪਿਆਰਾ ਆਪੇ ਸੁਘੜੁ ਸੁਜਾਣ ॥....੪-੫-੬੦੬**
**ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥....੪-੬-੬੦੬**

ਅੱਗੇ ਪੰਜਵੇ ਪਾਤਸ਼ਾਹ ਦੀਆਂ ਪੰਗਤੀਆਂ ਪੜੋ ।

**ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥....੫-੨-੬੦੮**
**ਸਾਕਤ ਕਾ ਬਕਨਾ ਇਉ ਜਾਨਉ ਜੈਸੇ ਪਵਨੁ ਝੁਲਾਈ ॥...੫-੩-੬੦੯**
**ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ ॥....੫-੪-੬੦੯**
**ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥....੫-੫-੬੦੯**
**ਸੁਖੀਏ ਕਉ ਪੇਖੈ ਸਭ ਸੁਖੀਆ ਰੋਗੀ ਕੈ ਭਾਣੈ ਸਭ ਰੋਗੀ ॥....੫-੬-੬੧੦**
**ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ ॥....੫-੭-੬੧੦**
**ਨਿੰਦਉ ਨਾਹੀ ਕਾਹੂ ਬਾਤੈ ਏਹੁ ਖਸਮ ਕਾ ਕੀਆ ॥.......੫-੯-੬੧੧**
**ਕਰਿ ਇਸਨਾਨੁ ਸਿਮਰਿ ਪ੍ਰਭੁ ਅਪੁਨਾ ਮਨ ਤਨ ਭਏ ਅਰੋਗਾ ॥....੫-੧੧-੬੧੧**

ਏਹ ਸਬਦ ਪਰਮਾਣਾ ਦਾ ਭਰਿਆ ਪਿਐ-ਹੋਰ ਤੁਕਾਂ ਪੜ੍ਹ ਕੇ ਵੇਖੋ ।

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ ॥....੫-੧੨-੬੧੧**

ਅਸੀ ਤਾਂ ਅਜੇ ਸੂਰਜ ਮੰਡਲ ਨੂੰ ਵੀ ਭਲੀ ਪ੍ਰਕਾਰ ਨਹੀਂ ਜਾਣਦੇ-ਪਰ ਗੁਰੂ ਸਾਹਿਬ ਤਾਂ ਕਈ ਬ੍ਰਹਿਮੰਡਾ ਦਾ ਜਿਕਰ ਕਰਦੇ ਨੇ ।

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥....੫-੧੩-੬੧੨**
**.......ਭਗਤਿ ਭੰਡਾਰ ਗੁਰਿ ਨਾਨਕ ਕਉ ਸਉਪੇ ਫਿਰਿ ਲੇਖਾਂ ਮੂਲਿ ਨ ਲਇਆ ॥੫-੧੪-੬੧੨..................**

ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ ॥....੫-੧੬-੬੧੩
ਹਮ ਮੈਲੇ ਤੁਮ ਊਜਲ ਕਰਤੇ ਹਮ ਨਿਰਗੁਨ ਤੂ ਦਾਤਾ ॥....੫-੧੭-੬੧੩
ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨ ਹਾਰੇ ॥....੫-੧੮-੬੧੩
ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ ॥....੫-੧੯-੬੧੪
ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥
..........੫-੨੧-੬੧੪

ਸਮਾਜਕ ਨਿਯਮ ਸਮਝਾਂਦੇ ਹਨ। ਅਸੀ ਲੋਕਾਈ ਦੀਆਂ ਅੱਖਾ ਉਤੇ ਆਪਣੇ ਔਗਣਾ ਦਾ ਪੜਦਾ ਪਾ ਸਕਦੇ ਹਾਂ, ਪਰ ਕਿਤੇ ਨਾ ਕਿਤੇ ਆਪਣੇ ਅੰਤਰੀਵ ਮਨ-ਪਟਲ ਤੇ ਬੁਰਾਈਆਂ ਦੇ ਜੋ ਅਕਸ ਚਿਤਰੇ ਜਾਂਦੇ ਹਨ-ਓਹਨਾਂ ਦਾ ਹਿਸਾਬ ਕਿਤਾਬ ਤਾਂ ਦੇਣਾ ਹੀ ਪਏਗਾ।

ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥
੫-੨੬-੬੧੬

ਪੰਚਮ ਪਾਤਸ਼ਾਹ ਇਸ ਮਸ਼ਹੂਰ ਪੰਗਤੀ ਵਿਚ ਇੱਕ ਵਿਗਿਆਨਕ ਤੱਥ ਸਮਝਾਦੇ ਹਨ।

ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥੫-੨੯-੬੧੭

ਅਗਲੇ ਸਬਦਾਂ ਵਿਚ, ਜਿਵੇਂ ਘਰੋਗੀ ਹਾਲਾਤ ਦਰਜ ਕੀਤੇ ਹੋਣ ?

ਰਾਖਨ ਹਾਰੈ ਰਾਖਿਓ ਬਾਰਿਕੁ ਸਤਿਗੁਰਿ ਤਾਪੁ ਉਤਾਰਿਆ ॥੫-੪੦-੬੧੯
ਰਾਖਿ ਲੈਹੁ ਭਾਈ ਮੇਰੇ ਕਉ ਪ੍ਰਭ ਆਗੈ ਅਰਦਾਸਿ ॥੫-੪੨-੬੧੯
ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ਰਹਾਓ॥
ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ ॥੫-੪੬-੬੨੦
ਸਤਿਗੁਰਿ ਤਾਪੁ ਗਵਾਇਆ ਭਾਈ ਠਾਂਢਿ ਪਈ ਸੰਸਾਰਿ ॥੫-੪੭-੬੨੦
ਸਤਿਗੁਰਿ ਪੂਰੈ ਤਾਪੁ ਗਵਾਇਆ ਅਪਣੀ ਕਿਰਪਾ ਧਾਰੀ ॥
ਪਾਰਬ੍ਰਹਮ ਪ੍ਰਭ ਭਏ ਦਇਆਲਾ ਦੁਖੁ ਮਿਟਿਆ ਸਭ ਪਰਵਾਰੀ ॥੫-੪੮-੬੨੦
ਮੇਰਾ ਸਤਿਗੁਰੁ ਰਖਵਾਲਾ ਹੋਆ ॥
ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ ॥ ਰਹਾਉ॥
ਤਾਪੁ ਗਇਆ ਪ੍ਰਭਿ ਆਪਿ ਮਿਟਾਇਆ ਜਨ ਕੀ ਲਾਜ ਰਖਾਈ ॥੫-੪੯-੬੨੦

ਤਾਪ ਉੱਤਰ ਗਿਐ-ਹੁਣ ਇਸ਼ਨਾਨ ਹੋ ਰਹੇ ਨੇਂ।

ਅਪੁਨਾ ਹੋਇਓ ਗੁਰੁ ਮਿਹਰਵਾਨਾ ॥
ਅਨਦ ਸੂਖ ਕਲਿਆਣ ਮੰਗਲ ਸਿਉ ਘਰਿ ਆਏ ਕਰਿ ਇਸਨਾਨਾ ॥੫-੫੨-੬੨੧

ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥
ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੫-੫੩-੬੨੧

ਜਦੋਂ ਕਵਿਤਾ ਉਤੱਰਦੀ ਹੈ-ਮਾਲਕ ਦਾ ਸ਼ੁਕਰਾਨਾ ਕਰਦੇ ਹਨ।

ਬੋਲਾਇਆ ਬੋਲੀ ਤੇਰਾ ॥ ਤੂ ਸਾਹਿਬੁ ਗੁਣੀ ਗਹੇਰਾ ॥੫-੫੬-੬੨੩
ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥
ਮਜਨੁ ਗੁਰ ਆਂਦਾ ਰਾਸੇ ॥ ਜਪਿ ਹਰਿ ਹਰਿ ਕਿਲ ਵਿਖ ਨਾਸੇ ॥
ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥੫-੫੭-੬੨੩
ਗੁਰਿ ਪੂਰੈ ਕੀਤੀ ਪੂਰੀ ॥ ਪ੍ਰਭੁ ਰਵਿ ਰਹਿਆ ਭਰਪੂਰੀ ॥
ਖੇਮ ਕੁਸਲ ਭਇਆ ਇਸਨਾਨਾ ॥ ਪ੍ਰਾਰਬ੍ਰਹਮ ਵਿਟਹੁ ਕੁਰਬਾਨਾ ॥....
ਰਾਮਦਾਸਿ ਸਰੋਵਰ ਨਾਤੇ ॥ ਸਭ ਲਾਥੇ ਪਾਪ ਕਮਾਤੇ ॥੫-੬੦-੬੨੪

ਮਹਾਂ ਸੰਪਾਦਕ ਜੀ-ਘਰੋਗੇ ਬਚਨ ਕਰਦਿਆਂ-ਵਿਚ ਨਿੱਜੀ ਤੇ ਆਪਣਾਂ ਮਨ ਪਸੰਦ ਵਿਸ਼ਾ 'ਬਿਰਹਾ, ਸ਼ਾਮਲ ਕਰ ਲਿਆ ਹੈ। ਦੋ ਸਬਦਾਂ ਚੋਂ-ਤੁਕਾ ਹਾਜ਼ਰ ਹਨ।

ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥੧॥

ਉਲਾਂਭਾ ਹੈ -

ਹੁਣਿ ਨਹੀ ਸੰਦੇਸਰੋ ਮਾਇਓ ॥
ਏਕ ਕੋਸਰੋ ਸਿਧਿ ਕਰਤ ਲਾਲ ਤਬ ਚਤੁਰ ਪਾਤਰੋ ਆਇਓ ॥੫-੬੧-੬੨੪
ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ ॥ ....................
ਕਰਿ ਉਪਦੇਸੁ ਝਿੜਕੇ ਬਹੁਭਾਤੀ ਬਹੁੜਿ ਪਿਤਾ ਗਲਿ ਲਾਵੈ ॥੫-੬੨-੬੨੪

ਫਿਰ ਪਿਛਲੇ ਪਰਸੰਗ ਵੱਲ ਮੋੜਾ ਪਾਂਦੇ ਹਨ।

ਕਰਤੈ ਪੁਰਖਿ ਤਾਲੁ ਦਿਵਾਇਆ ॥ ਪਿਛੈ ਲਗਿ ਚਲੀ ਮਾਇਆ ॥੫-੬੪-੬੨੫
ਰਾਮ ਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥ਨਿਰਮਲ ਹੋਏ ਕਰਿ ਇਸਨਾਨਾ ॥.........੫-੬੫-੬੨੫

ਸੋਣ ਲਗਿਆਂ-ਕੀਰਤਨ ਸੋਹਿਲੇ ਤੋਂ ਪਹਿਲਾਂ ਇਹ ਸਬਦ ਪੜ੍ਹਿਆ ਜਾਂਦਾ ਹੈ।

ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥....੫-੬੮-੬੨੬

ਫਿਰ ਪਿਛਲਾ ਪਰਸੰਗ ਚਾਲੂ ਹੈ।

ਤਾਪੁ ਗਵਾਇਆ ਗੁਰਿ ਪੂਰੇ ॥ ਵਾਜੇ ਅਨਹਦ ਤੂਰੇ ॥..............
ਬੇਦਨ ਸਤਿਗੁਰਿ ਆਪਿ ਗਵਾਈ ॥.............ਹਰਿ ਗੋਵਿਦੁ ਪ੍ਰਭਿ ਰਾਖਿਆ ॥੫-੭੦-੬੨੬
ਜੀਅ ਜੰਤ ਤੇਰੇ ਧਾਰੇ ॥ ਪ੍ਰਭ ਡੋਰੀ ਹਾਥਿ ਤੁਮਾਰੇ ॥....੫-੭੧-੬੨੬

ਹਰਿ ਨਾਮੁ ਰਿਦੈ ਪਰੋਇਆ ॥ ਸਭੁ ਕਾਜੁ ਹਮਾਰਾ ਹੋਇਆ ॥੫-੭੨-੬੨੭
ਸਦਾ ਸਦਾ ਹਰਿ ਜਾਪੇ ॥ ਪ੍ਰਭ ਬਾਲਕ ਰਾਖੇ ਆਪੇ ॥ ਸੀਤਲਾ ਠਾਕਿ ਰਹਾਈ ॥.......੫-੭੫-੬੨੭
ਪਰਮੇਸਰਿ ਦਿਤਾ ਬੰਨਾ ॥ ਦੁਖ ਰੋਗ ਕਾ ਡੇਰਾ ਭੰਨਾ ॥............
ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥....੫-੭੭-੬੨੭
ਆਪਿ ਸਹਾਈ ਹੋਆ ॥ ਸਚੇ ਦਾ ਸਚਾ ਢੋਆ ॥.......੫-੭੮-੬੨੮
ਗੋਬਿੰਦ ਕਿਰਪਾ ਧਾਰੀ ॥ ਪ੍ਰਭਿ ਰਾਖੀ ਪੈਜ ਹਮਾਰੀ ....੫-੭੯-੬੨੮

ਸਤਿਗੁਰੂ ਜੀ ਦੇ ਹਥਿਆਰਾਂ ਵੱਲ ਧਿਆਨ ਦੇਣ ਦੀ ਲੋੜ ਹੈ।

ਗਰੀਬੀ ਗਦਾ ਹਮਾਰੀ ॥ ਖੰਨਾ, ਸਗਲ ਰੇਨੁ ਛਾਰੀ ॥੫-੮੦-੬੨੮

ਗੁਰੂ ਜੀ ਦੇ ਪਰਮਾਣ ਵੇਖੋ !

ਭੂਖੇ ਖਾਵਤ ਲਾਜ ਨ ਆਵੈ ॥ ਤਿਉ ਹਰਿ ਜਨੁ ਹਰਿ ਗੁਣ ਗਾਵੈ ॥.....
ਜਿਉ ਕਾਮੀ ਕਾਮਿ ਲੁਭਾਵੈ ॥....ਜਿਉ ਮਾਤਾ ਬਾਲਿ ਲਪਟਾਵੈ ॥੫-੮੩-੬੨੯
ਸੁਖਿ ਸਾਂਦਿ ਘਰਿ ਆਇਆ ॥ਨਿੰਦਕ ਕੈ ਮੁਖਿ ਛਾਇਆ ॥੫-੮੪-੬੨੯
ਆਗੈ ਸੁਖੁ ਮੇਰੇ ਮੀਤਾ ॥ ਪਾਛੇ ਆਨਦੁ ਪ੍ਰਭਿ ਕੀਤਾ ॥੫-੮੭-੬੨੯
ਨਾਲਿ ਨਰਾਇਣੁ ਮੇਰੈ ॥ ਜਮਦੂਤੁ ਨ ਆਵੈ ਨੇਰੈ ॥੫-੮੮-੬੩

ਜਿਸ ਦਾ ਜੀਵਨ ਜਿੰਨਾਂ ਸੰਘ੍ਰਸ਼ ਮਈ ਹੋਇਗਾ-ਉਸਦੀ ਗੱਲ ਓਨੀਓਂ ਸਟੀਕ ਹੋਇਗੀ। ਨੌਵੇਂ ਗੁਰਾਂ ਦੀ ਕੇਹੜੀ ਤੁਕ ਪਰਮਾਣ ਨਹੀਂ। ਮਨ ਦੇ ਨਾਂ ਤੇ-ਸਾਨੂੰ ਸਿਖਿਆ ਬਖ਼ਸ਼ਦੇ ਹਨ।

ਮਨ ਰੇ ਰਾਮ ਸਿਉ ਕਰਿ ਪ੍ਰੀਤਿ ॥.......੯-੧-੬੩੧
ਮਨ ਕੀ ਮਨ ਹੀ ਮਾਹਿ ਰਹੀ ॥ ੯-੨-੬੩੧
ਮਨ ਰੇ ਕਉਨੁ ਕੁਮਤਿ ਤੈ ਲੀਨੀ ॥
ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ ॥੯-੩-੬੩੧

ਏਥੇ ਹਿੰਦੂ ਮਿਥਿਹਾਸ ਦੇ ਸਰਬੋਤਮ ਪਰਮਾਣ ਦੇ ਕੇ ਸਮਝਾਇਆ ਹੈ।

ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ਜਿਹ ਸਿਮਰਤ ਗਨਕਾ ਸੀ ਉਧਰੀ ..........॥
ਗਨਕਾ-ਧ੍ਰੂਅ-ਗਜ-ਅਜਾਮਲ ॥ ੯-੪-੬੩੨
ਪ੍ਰਾਨੀ ਕਉਨੁ ਉਪਾਉ ਕਰੈ ॥ ਜਾਤੇ ਭਗਤਿ ਰਾਮ ਕੀ ਪਾਵੈ ਜਮ ਕੋ ਤ੍ਰਾਸੁ ਹਰੈ ॥....
ਸੋ ਤੁਮਹੀ ਮਹਿ ਬਸੈ ਨਿਰੰਤਰਿ ਨਾਨਕ ਦਰਪਨਿ ਨਿਆਈ ॥੯-੫-੬੩੨
ਮਾਈ ਮਨੁ ਮੇਰੋ ਬਸਿ ਨਾਹਿ ॥ ਨਿਸ ਬਾਸੁਰ ਬਿਖਿਅਨ ਕਉ ਧਾਵਤ ....
ਪਰ ਧਨ ਪਰ ਦਾਰਾ ਸਿਉ ਰਚਿਓ .....................੯-੭-੬੩੨

ਸੰਗਤ ਵਿੱਚ ਬੈਠਿਆਂ-ਸਤਿਗੁਰੂ ਪਰਤਾਪ ਸਿੰਘ ਜੀ ਅੱਗੇ-ਤੇਜਾ ਸਿੰਘ

ਜੀ ਵੈਦ ਸ਼ਾਸਤਰੀ ਨਿਰਮਲੇ-ਉਪ੍ਰਲੇ ਸਬਦ ਬਾਰੇ ਸ਼ੰਕਾ ਅਰਜ਼ ਕਰਦੇ ਹਨ। ਨੌਂਵੇਂ ਗੁਰੂ ਜੀ ਨੂੰ ਝੂਠ ਬੋਲਦੇ, ਤਾਂ ਅਸੀ ਕਹਿ ਨਹੀ ਸਕਦੇ, ਪਰ ਮਾਈ ਮਨੁ ਮੇਰੋ ਬਸ ਨਾਹਿ' ਫਿਰ ਇਸਦਾ ਕੀਹ ਭਾਵ ਹੈ ?

ਸੰਗਤ ਅਚੰਭਤ ਹੋ ਗਈ, ਸਤਿਗੁਰੂ ਜੀ ਫੁਰਮਾਇਆ, ਇਕ ਧਰਮ ਕੰਡੇ ਹੋਂਦੇ ਨੇਂ-ਜੋ ਸੈਂਕੜੇ ਟਨ ਤੋਲਦੇ ਹਨ-ਇੱਕ ਪਾਈਆ-ਛਟਾਂਕਾਂ ਤੋਲਦੇ ਨੇਂ, ਇੱਕ ਸੁਨਾਰ ਦਾ ਕੰਡਾ ਹੈ, ਜੋ ਡੱਬਾ ਬੰਦ ਹੋਂਦੈ, ਬਹੁਤ ਬ੍ਰੀਕੀ ਚ ਜਾਣ ਲੱਗਿਆਂ-ਸੁਨਾਰ ਡੱਬੇ ਦੀ ਤਾਕੀ ਬੰਦ ਕਰ ਲੈਂਦਾ ਹੈ, ਕਿ ਹਵਾ ਨਾਲ ਵੀ ਫ਼ਰਕ ਨਾਂ ਪੈ ਜਾਇ। ਏਸੇ ਤਰਾਂ ਸਾਡੇ ਮਨ ਦੇ ਕੰਡੇ-ਅਤੇ ਸਤਿਗੁਰੂ ਜੀ ਦੇ ਕੰਡੇ ਦਾ ਫਰਕ ਹੈ। ਅਚੇਤ ਉਪਜਿਆ ਫੁਰਨਾਂ ਵੀ ਕਹਿ ਦੇਂਦੇ ਹਨ-ਮਨ ਮੇਰੋ ਬਸਿ ਨਾਹਿ। ਨਿਰਮਲੇ ਜੀ ਆਤਮ ਵਿਭੋਰ ਹੋ-ਸਤਿਗੁਰੂ ਜੀ ਨੂੰ ਬੈਠਿਆਂ ਹੀ ਬਗ਼ਲਗੀਰ ਹੋ ਗਏ। ਚੋਦਾਂ ਪੰਦ੍ਰਾਂ ਸਾਲ ਦੀ ਉਮਰੇ-ਇਹ ਨਜ਼ਾਰਾ ਬਾਪੂ ਜੀ ਕੋਲ ਬੈਠਿਆਂ ਤੱਕਿਆ।

ਇਹੋ ਪ੍ਰਸ਼ਨ ਅਰਜਨ ਨੇ ਵੀ ਸ੍ਰੀ ਕ੍ਰਿਸ਼ਨ ਜੀ ਨੂੰ ਕੀਤਾ ਸੀ ਇਸੇ ਦਾ ਸਮਾਧਾਨ ਕੀਤਾ ਹੈ -ਦਰਅਸਲ ਦੂਸਰਿਆਂ ਦੀ ਮਨੋਦਸ਼ਾ ਵਲ ਵੀ ਸੰਕੇਤ ਹੈ।

ਅਗਲੇ ਸਬਦ ਵਿੱਚ-ਸਪਸ਼ਟ ਕਰਦੇ ਹਨ।

ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥੯-੮-੬੩੩
ਇਹ ਜਗਿ ਮੀਤ ਨ ਦੇਖਿਓ ਕੋਈ ॥..................
ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥..............
ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ ॥੯-੯-੬੩੩
ਮਨ ਰੇ ਗਹਿਓ ਨ ਗੁਰ ਉਪਦੇਸ ॥ ਕਹਾ ਭਇਓ ਜਉ ਮੂਡੁ ਮੁਡਾਇਓ....੯.੧੦.੬੩੩
ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥...........ਗੁਰ ਕਿਰਪਾ ਜਿਹ ਨਰ ਕਉ ਕੀਨੀ ........੯-੧੧-੬੩੩
ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾ ਹੀ ॥....
ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥੯-੧੨-੬੩੪

ਸੇਵਾ ਬਾਰੇ ਬਾਬਾ ਜੀ ਦਾ ਵਿਚਾਰ ਸਮਝਣ ਵਾਲਾ ਹੈ।

ਸੇਵਾ ਕਰੀ ਜੇ ਕਿਛੁ ਹੋਵੈ ਆਪਣਾ ਜੀਉ ਪਿੰਡੁ ਤੁਮਾਰਾ ॥੧-੧-੬੩੫
ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ ॥
ਖਿਨੁ ਪਲੁ ਨਾਮੁ ਰਿਦੈ ਵਸੈ ...............੧-੪-੬੩੭

ਸਾਡੇ ਸਮਿਆਂ ਤੋਂ ਬਹੁਤ ਪਹਿਲਾਂ ਦੀ ਗੱਲ, ਪ੍ਰਹਿਲਾਦ ਵਾਲੀ-ਸਭ ਤੋਂ ਮਸ਼ਹੂਰ ਹੈ। ਗੁਰਬਾਣੀ ਵਿਚ ਅਨੇਕ ਥਾਈਂ ਔਂਦੀ ਹੈ। ਤੀਜੇ ਪਾਤਸ਼ਾਹ ਫੁਰਮੌਂਦੇ ਹਨ।

ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ।।੩-੧-੬੩੭

ਖਾਣ ਪੀਣ ਬਾਰੇ ਸਿੱਖਿਆ ਦੇ ਰਹੇ ਹਨ।

ਮਿਠਾ ਕਰਿ ਕੈ ਖਾਇਆ ਪਿਆਰੇ ਤਿਨਿ ਤਨਿ ਕੀਤਾ ਰੋਗੁ ।।
ਕਉੜਾ ਹੋਇ ਪਤਿਸਟਿਆ ਪਿਆਰੇ ਤਿਸ ਤੇ ਉਪਜਿਆ, ਸੋਗੁ ।।੫-੨-੬੪੧

ਕੁਸੰਗ ਤੋਂ ਬਚਣ ਬਾਰੇ ਹੁਕਮ ਹੈ।

ਸਾਕਤ ਸੰਗੁ ਨ ਕੀਜਈ ਪਿਆਰੇ ਜੇ ਕਾ ਪਾਰਿ ਵਸਾਇ ।।
ਜਿਸੁ ਮਿਲਿਐ ਹਰਿ ਵਿਸਰੈ ਪਿਆਰੇ ..........੫-੨-੬੪੧
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ।। ਪਰ-ਸਭ ਤੋਂ ਵਡੀ ਗੱਲ-ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ ।।....੫-੩-੬੪੨
ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ ।।........੧-੧-੬੪੨
ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ ।।....੩-੬-੬੪੪
ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ।।....੩-੧੦-੬੪੬

ਕਿਸੇ ਆਕੜੇ ਹੋਏ 'ਸ਼ੇਖ਼. ਨੂੰ ਸਮਝਾ ਰਹੇ ਨੇਂ।

ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ।।
ਏਹੜ ਤੇਹੜ ਛਡਿ ਤੂ....ਸਤਿਗੁਰ ਅਗੈ ਢਹਿ ਪਉ ....੩-੧੧-੬੪੬
ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ।।੩-੧੨-੬੪੭
ਹਸਤੀ ਸਿਰਿ ਜਿਉ ਅੰਕਸੁ ਹੈ ਅਹਿਰਣਿ ਜਿਉ ਸਿਰੁ ਦੇਇ ।।੩-੧੪-੬੪੭

ਸੋਰਠਿ ਦੀ ਵਾਰ ਚੌਥੇ ਮਹਲੇ ਦੀ ਹੈ। ਸਲੋਕ ਵੱਖੋ ਵੱਖਰੇ ਹਨ।

ਗੁਰ ਸਿਖਾ ਇਕੋ ਪਿਆਰੁ ਗੁਰ ਮਿਤਾ ਪੁਤਾ ਭਾਈਆ ।।੪-੧੪-੬੪੮
ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ।।
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ।।੧-੧੬-੬੪੮

ਅਗੇ ਨਿਰਣਾ ਕਰਦੇ ਹਨ-ਕੀ ਪਤਾ-ਕਿੱਥੇ ਚਲੇ ਜਾਂਦੇ ਨੇਂ ?

ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ ।। ਉਪ੍ਰਲੇ ਸਲੋਕ ਦੀ ਹੀ ਤੀਜੀ ਤੁਕ ਹੈ।

ਚੌਥੇ ਪਾਤਸ਼ਾਹਾਂ ਦੀ ਪਉੜੀ ਸਾਰੀ ਹੀ ਕਮਾਲ ਦੀ ਹੈ-ਪਹਿਲੀ ਪੰਗਤੀ ਪੇਸ਼ ਹੈ।

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ।।੪-੧੬-੬੪੮

ਇਸ ਪਉੜੀ ਵਿੱਚ 'ਕਈ ਜਨਾਂ, ਨੂੰ ਧੰਨ ਕਹਿ ਕੇ-ਅੰਤਲੀ ਤੁਕ ਦੇ ਕਿਆ ਕਹਿਣੇਂ।

ਸਭ ਦੂ ਵਡੇ ਭਾਗ ਗੁਰ ਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ ।।੪-੧੮-੬੪੯

ਪੰਜਾਬੀ ਦਾ ਅਖਾਣ ਹੈ-ਗੁਰੂ ਬਿਨਾਂ ਗਤ ਨਹੀਂ-ਬਾਣੀ ਦਾ ਫੁਰਮਾਣ ਹੈ।

ਗੁਰ ਬਿਨੁ ਗਿਆਨੁ ਨ ਹੋਵਈ ਨਾ ਸੁਖੁ ਵਸੈ ਮਨਿ ਆਇ ।।੩-੨੦-੬੫੦

ਵਿਚਾਰ ਬਿਨਾਂ ਪੜ੍ਹਾਈ ਕਿਸ ਕੰਮ।

ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ।।..........
ਸੋ ਪੜਿਆ ਸੋ ਪੰਡਿਤੁ ਬੀਨਾ ਗੁਰ ਸਬਦਿ ਕਰੇ ਵੀਚਾਰੁ ।।
ਅੰਦਰੁ ਖੋਜੈ ਤਤੁ ਲਹੈ ਪਾਏ ਮੋਖੁ ਦੁਆਰੁ ।।੩-੨੧-੬੫੦

ਮੈਲ ਤਾਂ ਇਸ ਜਨਮ ਦੀਓ ਵਾਧੂ ਏ।

ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ।।
ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ।।੩-੨੨-੬੫੧

ਕਲਜੁਗ ਦੀ ਸਿਫ਼ਤ ਕੀਤੀ ਹੈ-ਕਿਓਂ ?

ਚਹੁ ਜੁਗੀ ਕਲਿ ਕਾਲੀ ਕਾਂਢੀ ਇਕ ਉਤਮ ਪਦਵੀ ਇਸੁ ਜੁਗ ਮਾਹਿ ।।
ਗੁਰਮੁਖਿ ਹਰਿ ਕੀਰਤਿ ਫਲੁ ਪਾਈਐ, .......।।੩-੨੨-੬੫੧

ਜੇਹੜੇ ਆਪਣੇ ਗੁਰੂ ਦਾ ਨਾਂ ਲੈਣ ਤੋਂ ਝੱਕ ਜਾਂਦੇ ਨੇਂ ____।

ਜਿਨਾ ਗੁਰੁ ਸੋਪਿਆ ਆਪਣਾ ਤੇ ਨਰ ਬੁਰਆਰੀ ।।ਹਰਿ ਜੀਉ ਤਿਨ ਕਾ ਦਰਸਨੁ ਨਾ ਕਰਹੁ......ਓਹਿ ਘਰਿ ਘਰਿ ਫਿਰਹਿ ਕੁਸੁਧ ਮਨਿ ਜਿਉ ਧਰਕਟ ਨਾਰੀ ।।੪-੨੩-੬੫੧

ਰੱਬ ਦੇ ਬੰਦਿਆਂ ਦੀ ਸਿਫ਼ਤ-ਸਿਖ਼ਰੀਂ ਚਾੜ੍ਹ ਦਿੱਤੀ ਏ।

ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ।।
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ।।੪-੨੫-੬੫੨

ਹੁਣ ਰੱਬ ਦੀ ਉਪਮਾਂ ਦੇ ਕਿਆ ਕਹਿਣੇ।

ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ।।੪-੨੫-੬੫੨

ਗੁਰ ਨਿੰਦਕਾਂ ਦੀ ਹਾਲਤ ਵੇਖੋ।

ਸਤਿਗੁਰ ਪੁਰਖਿ ਜਿ ਮਾਰਿਆ ਭ੍ਰਮਿ ਭ੍ਰਮਿਆ ਘਰੁ ਛੋਡਿ ਗਇਆ ।।
ਓਸੁ ਪਿਛੈ ਵਜੈ ਫਕੜੀ ਮੁਹੁ ਕਾਲਾ ਆਗੈ ਭਇਆ ।।
ਓਸੁ ਅਰਲੁ ਬਰਲੁ ਮੁਹਹੁ ਨਿਕਲੈ ਨਿਤ ਝਗੂ ਸੁਟਦਾ ਮੁਆ ।।੪-੨੭-੬੫੩

ਏਹ ਅਖਾਣ-ਸਲੋਕ ਕਿਨੂੰ ਨਹੀਂ ਔਂਦਾ।

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ।।
ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ।।੨-੨੮-੬੫੩

ਕਬੀਰ ਜੀ ਵਖਾਵੇ ਦੀ ਉਪਾਸਨਾ-ਥੋਥੀ ਭਗਤੀ ਤੇ ਅਧਾਰਤ ਰਸਮੇ ਰਿਵਾਜ ਨੂੰ

ਨਿੰਦਦੇ ਹਨ। ਉਹ ਸੰਤਾ ਦੀ ਸੰਗਤ, ਓਨਾਂ ਰਾਹੀਂ ਦਰਸਾਏ ਅੰਦਰਲੀ ਖੇਡ ਦਾ ਮਾਰਗ ਅਤੇ ਦੰਭ ਰਹਿਤ ਸਚਾ ਸੁੱਚਾ ਜੀਵਨ ਜੀਅ ਕੇ ਉਚ ਪਦਵੀ ਪ੍ਰਾਪਤ ਕਰਨੀ ਕਹਿੰਦੇ ਹਨ-

ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ ॥
ਓਇ ਲੇ ਜਾਰੇ ਓਇਲੇ ਗਾਡੇ ਤੇਰੀ ਗਤਿ ਦੁਹੂ ਨ ਪਾਈ ॥.......
ਜਟਾ ਧਾਰਿ ਧਾਰਿ ਜੋਗੀ ਮੂਏ....ਦਰਬੁ ਸੰਚਿ ਸੰਚਿ ਰਾਜੇ ਮੂਏ ...........
ਬੇਦ ਪੜੇ ਪੜਿ ਪੰਡਿਤ ਮੂਏ ਰੂਪੁ ਦੇਖਿ ਦੇਖਿ ਨਾਰੀ ।ਕਬੀਰ ਜੀ-੧-੬੫੪

ਕੱਚੇ ਭਾਂਡੇ ਦਾ ਕੀ ਭਰੋਸਾ ਏ।

ਮਰਤੀ ਬਾਰ ਲੇਹੁ ਲੇਹੁ ਕਰੀਐ ਭੂਤੁ ਰਹਨ ਕਿਉ ਦੀਆ ॥
ਦੇਹੁਰੀ ਲਉ ਬਰੀ ਨਾਰਿ....ਮਰਘਟ ਲਉ ਸਭ ਲੋਗੁ ....ਕਬੀਰ ਜੀ-੨-੬੫੪

ਬੇਲਿਹਾਜ਼ੀ ਬੇ ਹਿਸਾਬੇ।

ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ਕਬੀਰ ਜੀ-੩-੬੫੪

ਭਗਤੀ ਮਤਿ ਵਿਚ ਕਬੀਰ ਜੀ ਦਾ ਸਥਾਨ ਅਦੁਤੀ ਹੈ। ਸੱਚੀ ਸਾਧਨਾ ਕਾਰਨ ਓਨ੍ਹਾਂ ਨੂੰ ਆਪਣੇ ਆਪੇ ਦਾ ਗਿਆਨ ਸੀ। ਓਹਨਾ ਦਾ ਇਹ ਦਾਅਵਾ ਸਹੀ ਹੈ।

ਅਖੀਰਲੀ ਤੁਕ-ਤੜ੍ਹੀ ਮਾਰਨ ਵਰਗੀ ਹੈ। ਨਿਰੋਲ-ਰਲੇ ਤੋਂ ਰਹਿਤ-ਖ਼ਾਲਸ-ਰੱਬ ਦਾ ਨਿੱਜੀ ਬੰਦਾ ਹੋਣ ਦਾ ਓਨਾ ਨੂੰ ਅਹਿਸਾਸ ਹੈ।

ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥ ਕਬੀਰ ਜੀ ੩-੬੫੫
ਦੁਇ ਦੁਇ ਲੋਚਨ ਪੇਖਾ ॥ ਤੋਂ ਅਗਲੇ ਚਾਰ ਸਬਦ, ਏਸੇ ਭਾਵ ਤੇ ਚੱਲਦੇ ਹਨ।
ਕਹਿ ਕਬੀਰ ਰੰਗ ਰਾਤਾ ॥ ਮਿਲਿਓ ਜਗ ਜੀਵਨ ਦਾਤਾ ॥ ਕਬੀਰ ਜੀ ੪-੬੫੫
ਸੁ ਰਸੁ ਕਬੀਰੈ ਜਾਨਿਆ ॥ ਮੇਰੋ ਗੁਰ ਪ੍ਰਸਾਦਿ ਮਨੁ ਮਾਨਿਆ ॥ ੫-੬੫੫
ਕਬੀਰੈ ਸੋ ਧਨੁ ਪਾਇਆ ॥ ਹਰਿ ਭੇਟਤ ਆਪ ਮਿਟਾਇਆ ॥ ੬-੬੫੫
ਕਹਿ ਕਬੀਰ ਅਬ ਜਾਨਿਆ ॥ ਜਬ ਜਾਨਿਆ ਤਉ ਮਨੁ ਮਾਨਿਆ ॥੭-੬੫੬

ਅਗੇ ਸਾਨੂੰ ਸਿੱਖਿਆ ਬਖ਼ਸ਼ਦੇ ਹਨ।

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥੯-੬੫੬

ਸ੍ਰੋਮਣੀ ਭਗਤ ਸੰਤ ਕਬੀਰ ਜੀ-ਨਿਰੰਕਾਰ ਨਾਲ ਇੱਕ ਮਿੱਕ ਹਨ। ਪਰ-ਅਗਲੇ ਸਬਦ ਨੂੰ-ਰੋਟੀ ਅਗੇ ਹਾਰ ਵਜੋਂ ਲਿਆ ਜਾਇ-ਜਾ ਸਪਸ਼ਟ ਵਾਦੀ, ਵਜੋਂ ?

ਮੇਰੀਆਂ ਚਾਰ ਸਤਰਾ ਨੇਂ

ਭੁੱਖਿਆਂ ਤੋਂ ਭਗਤੀ ਨਹੀਂ ਹੋਂਦੀ-ਭਗਤਾਂ ਗੀਤ ਬਨਾਏ।
ਰੱਜਿਆਂ ਤੋਂ ਕਵਿਤਾ ਨਹੀਂ ਬਣਦੀ-ਕਈਆਂ ਕਲਮ ਘਸਾਏ।

ਰਜਿੱਆਂ ਭਗਤੀ-ਭੁਖਿਆਂ ਕਵਿਤਾ-ਜੋ ਦਿਲ ਕਰਦਾ ਈ, ਕਰ ਮਨਜ਼ੂਰ ।
ਭਗਤੀ ਨਾਲੋਂ-ਕਵਿਤਾ ਚੰਗੀ, ਜਿਸ ਜਿੰਦਾ ਭਗਤ ਰਖਾਏ । ਕਿਸਾਨ,

ਭਗਤ ਕਬੀਰ ਜੀ ਯਥਾਰਵਾਦੀ ਸਨ ਅਤੇ ਵਿਅੰਗਕਾਰ ਵੀ । ਨਾਲੇ ਹਠਯੋਗ ਦੇ ਧਾਰਨੀ-ਨਹੀਂ ਸਨ ।

ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥ ਕਬੀਰ ਜੀ-੧੧-੬੫੬

ਨਾਮਦੇਵ ਜੀ-ਗੁਆਂਢਣ ਦੇ ਪੱਜ-ਪ੍ਰਮੇਸ਼ਰ ਪ੍ਰਾਪਤੀ ਦਾ ਸਭ ਤੋਂ ਸੌਖਾ ਰਾਹ, ਪ੍ਰੀਤ-ਪ੍ਰੇਮ ਹੀ ਦਰਸਾਂਦੇ ਹਨ ।

ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥
ਤੋ ਪਹਿ ਦੁਗਣੀ ਮਜੂਰੀ ਦੈਹਉ .......ਰੀ ਬਾਈ ਬੇਢੀ ਦੇਨੁ ਨ ਜਾਈ ....
ਬੇਢੀ ਪ੍ਰੀਤ ਮਜੂਰੀ ਮਾਂਗੈ .......ਲੋਗ ਕੁਟੰਬ ਸਭਹੁ ਤੇ ਤੋਰੈ ....॥
ਨਾਮਦੇਵ ਜੀ-੨-੬੫੭

ਰਵਿਦਾਸ ਜੀ ਦੀ ਅਵਸਥਾ ਵੇਖੋ । ਹੰਕਾਰ ਅਤੇ ਪ੍ਰੀਤਮ-ਪ੍ਰੇਮ ਇੱਕਠੇ ਨਹੀ ਰਹਿ ਸਕਦੇ । ਇਸ ਲਈ-ਤੂੰ ਵਿਚ-ਆਪਾ ਮਿਲਾਏ ਬਗੈਰ ਪ੍ਰਭੂ ਪ੍ਰਾਪਤੀ ਸੰਭਵ ਨਹੀ ।

ਜਬ ਹਮ ਹੋਤੇ, ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ ॥ ਰਵਿਦਾਸ ਜੀ-੧-੬੫੭
ਜਉ ਹਮ ਬਾਂਧੇ ਮੋਹ ਫਾਸ, ਹਮ ਪ੍ਰੇਮ ਬਧਨਿ ਤੁਮ ਬਾਧੇ ॥" ੨-੬੫੮
ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥ ੫-੬੫੮
ਪ੍ਰਾਨੀ ਕਿਆ ਮੇਰਾ ਕਿਆ ਤੇਰਾ ॥ ਜੈਸੇ ਤਰਵਰ ਪੰਖਿ ਬਸੇਰਾ ।ਰਵਿਦਾਸ ਜੀ-੬.੬੫੯

ਭੀਖਨ ਜੀ ਸਮਝਾ ਰਹੇ ਨੇਂ ।

ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ....... ਭੀਖਨ ਜੀ -੧-੬੫੯
ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ " ੨-੬੫੯

## ਰਾਗ ਧਨਾਸਰੀ

ਮੂਲ ਮੰਤ੍ਰ ਤੋ ਬਾਦ ਬਾਬਾ ਜੀ ਦਾ ਪਹਿਲਾ ਸਬਦ, ਸਾਰੀ ਗੁਰਬਾਣੀ ਚ ਏਹ ਇੱਕਲਾ ਸਬਦ ਹੈ-ਜਿਸ ਵਿਚ ਰਹਾਉ, ਚਾਰ ਵਾਰ ਵਰਤਿਆ ਹੈ । ਵੈਸੇ ਰਹਾਉ ਤੋ ਪਹਿਲੀਆਂ ਤੁਕਾਂ ਨੂੰ ਸਬਦ ਦੀ ਟੇਕ ਜਾਂ ਧੁਰਾ ਸਮਝਿਆ ਜਾਂਦਾ ਹੈ । ....

ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥ ੧-੧-੬੬੦

ਗੁਣੀ ਜਨ ਵਿਚਾਰ ਲੈਣ-ਰਹਾਉ ਚਾਰ ਵਾਰ ਕਿਉਂ ਵਰਤਿਆ ਹੈ । ਅਗੇ ਦੂਸਰਾ ਸਬਦ ਮਸ਼ਹੂਰ ਤੁਕ ਤੋਂ ਅਰੰਭਿਆ ਹੈ ।

ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ ॥ ....੧-੨-੬੬੦

....ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ ॥੧-੨-੬੬੧
ਲੋਕਿ ਪਤੀਣੈ ਨਾ ਪਤਿ ਹੋਇ ॥ ਤਾ ਪਤਿ ਰਹੈ ਰਾਖੈ ਜਾ ਸੋਇ ॥੧-੩- "
ਸਤਿਗੁਰ ਕੀ ਐਸੀ ਵਡਿਆਈ ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ ॥
ਐਸੀ ਸੇਵਕੁ ਸੇਵਾ ਕਰੈ ॥ ਜਿਸ ਕਾ ਜੀਉ ਤਿਸੁ ਆਗੈ ਧਰੈ ॥੧-੪-"
ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥ ੧-੫-੬੬੧

ਬਾਬਾ ਜੀ ਲਗਾਤਾਰ ਸਿਖਿਆਵਾਂ ਦੀ ਕਿਰਪਾ ਕਰਦੇ ਹਨ।

ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥੧-੬-੬੬੨
ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥੧-੭-"

ਸਾਰੇ ਸਬਦ ਹੀ ਅਮੁਲ ਵਿਚਾਰਾਂ ਨਾਲ ਓਤ ਪ੍ਰੋਤ ਹਨ।

ਵੇਖੋ-ਬਾਬਾ ਜੀ ਧਾਰਮਿਕ ਤੇ ਇਤਿਹਾਸਕ ਬਾਤ ਕਰਦੇ ਹਨ।
ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥੧-੮-੬੬੩

ਅਗੇ ਬਾਬਾ ਜੀ ਦੀ ਆਰਤੀ ਦਾ ਅਨੰਦ ਮਾਣੋ।

ਗੁਰਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥੧-੯-"
ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥ .............
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ੩-੯-੬੬੬
ਗੁਰਸਿਖ ਮੀਤ ਚਲਹੁ ਗੁਰ ਚਾਲੀ ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ ॥੪-੪-੬੬੭
ਹਰਿ ਜੀ ਲਾਜ ਰਖਹੁ ਹਰਿ ਜਨ ਕੀ ॥ ..............
ਲੇਖਾ ਚਿਤ੍ਰ ਗੁਪਤਿ ਜੋ ਲਿਖਿਆ ਸਭ ਛੂਟੀ ਜਮ ਕੀ ਬਾਕੀ ॥੪-੬-੬੬੮

ਜੇ ਸਤਿਗੁਰ ਖ਼ੁਸ਼ ਕਰ ਲਿਆ ਤਾਂ ਕਾਦਰ ਵੱਸ ਹੋ ਗਿਆ।

ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥ ੪-੧੧-੬੬੯
ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾਕੈ ਵਸਿ ਹੈ ਕਾਮਧੇਨਾ ॥੪-੧੨-"
ਹਮਰੀ ਬੇਦਨਿ ਤੂ ਜਾਨਤਾ ਸਾਹਾ ਅਵਰੁ ਕਿਆ ਜਾਨੈ ਕੋਇ ॥੪-੧੩-੬੭੦

ਪੰਜਵੇਂ ਪਾਤਸ਼ਾਹ ਪਰਮਾਣ ਦੇ ਕੇ ਸਮਝਾਇਐ।

ਬਿਨੁ ਜਲ ਪ੍ਰਾਨ ਤਜੇ ਹੈ ਮੀਨਾ ਜਿਨਿ ਜਲ ਸਿਉ ਹੇਤੁ ਬਢਾਇਓ ॥੫-੨-੬੭੦

ਪਾਤਸ਼ਾਹ ਨਿਜੀ ਗੱਲ ਕਰਦੇ ਹਨ।

ਨਾ ਕੋ ਮੇਰਾ ਦੁਸਮਨ ਰਹਿਆ ਨਾ ਹਮ ਕਿਸਕੇ ਬੈਰਾਈ ॥ ੫-੩-੬੭੧
ਵਡੇ ਵਡੇ ਰਾਜਨ ਅਰੁ ਭੂਮਨ ਤਾਕੀ ਤ੍ਰਿਸਨ ਨ ਬੂਝੀ ॥ ੫-੬-੬੭੨
ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥੫-੭-"

ਜੇ ਓਹ ਬੁਲਾ ਲੈਣ ਤਾਂ –

ਕੋਟਿ ਸੁਖ ਆਨੰਦ ਰਾਜ ਪਾਏ ਮੁਖ ਤੇ ਨਿਮਖ ਬੁਲਾਈ ॥ ੫-੩-੬੭੨

ਬੇਨਤੀ ਕਰਦੇ ਹਨ।

ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥.......
ਰਾਖਹੁ ਰਾਖਨ ਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੫-੧੨-੬੭੪
ਨਿੰਦਕ ਦਾ ਹਾਲ ਇੰਜ ਹੈ ਕਿ ਨਾ ਉਸ ਲਈ ਲੋਕ ਸੁਖੀ ਤੇ ਨਾ ਪ੍ਰਲੋਕ ਸੁਹੇਲਾ।
ਹਰਿ ਹਰਿ ਲੀਨੇ ਸੰਤ ਉਬਾਰਿ ॥ ............................
ਨਿੰਦਕ ਕਾ ਮੁਖੁ ਕਾਲਾ ਹੋਆ ਦੀਨ ਦੁਨੀਆ ਕੈ ਦਰਬਾਰਿ ॥੫-੧੫-"
ਨਿੰਦਕ ਕੇ ਮੁਖ ਕਾਲੇ ਕੀਨੇ ਜਨ ਕਾ ਆਪਿ ਸਹਾਈ ॥੫-੧੭-੬੭੫
ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥੨॥
ਵਸਤੁ ਪਰਾਈ ਕਉ ਉਠਿ ਰੋਵੈ ॥ ਕਰਮ ਧਰਮ ਸਗਲਾ ਈ ਖੋਵੈ ॥੫-੨੨-੬੭੬

ਡਰ ਦਾ ਇਲਾਜ ਫੁਰਮਾ ਰਹੇ ਹਨ।

ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥ ਡਰਿ ਡਰਿ ਪਚੇ ਮਨਮੁਖ ਵੇਚਾਰੇ ॥੫.੨੪.੬੭੭

ਪਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਦੀ ਯਾਦ ਵਿਚ ਕੂਕੇ
ਇਹ ਸਬਦ ਪੜ੍ਹਦੇ ਵੈਰਾਗੀ ਹੋ ਜਾਂਦੇ ਹਨ।

ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ ॥....

ਤੁਮ ਘਰਿ ਆਵਹੁ ਮੇਰੇ ਮੀਤ ॥

ਇੰਜ ਲੱਗਿਆ –ਜਿਵੇਂ ਸੁਖਮਨੀ ਪੜ੍ਹਨ ਲੱਗੇ ਆਂ।

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ ਸਾਸਿ ਸਾਸਿ ਸਮਾਲੇ ॥....
.......ਗੁਰ ਕਾ ਬਚਨੁ ਬਸੈ ਜੀਅ ਨਾਲੇ ॥
ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ ॥੫-੩੨-੬੭੯

ਜਿਸ ਨੂੰ ਪੂਰਾ ਸਤਿਗੁਰ ਮਿਲੇ।

ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੫-੩੫-"
ਹਮਰੇ ਪਿਤਾ ਗੋਪਾਲ ਦਇਆਲ ॥
ਜਿਉ ਰਾਖੈ ਮਹਤਾਰੀ ਬਾਰਿਕ ਕਉ ਤੈਸੇ ਹੀ ਪ੍ਰਭ ਪਾਲ ॥੫-੩੯-੬੮੦

ਅਤਿ ਕੀਮਤੀ ਉਮਰ–ਐਵੇਂ ਜਾ ਰਹੀ ਏ।

ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ ॥
ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ ॥੫-੪੨-੬੮੧

ਪੈਜ ਰਖਦਾ ਆਇਆ।

ਜੋ ਜੋ ਤੇਰੇ ਭਗਤ ਦੁਖਾਏ ਓਹੁ ਤਤਕਾਲ ਤੁਮ ਮਾਰਾ ॥੫-੪੪-"

ਸਾਨੂੰ ਮੰਗ ਮੰਗਣ ਦੀ ਜਾਚ ਨਹੀਂ ਆਈ ।

ਪਾਰ ਬ੍ਰਹਮ ਪੂਰਨ ਪ੍ਰਮੇਸਰ-ਪੂਰਨ ਸਤਿਗੁਰੂ-ਉਪਰ ਆਸਥਾ ਪੂਰੀ ਹੈ ਤਾਂ ਫਿਰ ਕੋਈ ਕਮੀ ਨਹੀ ਆ ਸਕਦੀ ।

ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ ॥ ੫-੪੫-੬੮੧

ਜੇ ਓਹਦੇ ਹੋ ਜਾਈਏ ।

ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥ ੫-੪੬-੬੮੨

ਤੇਰਾ ਜਨੁ ਰਾਮ ਨਾਮ ਰੰਗਿ ਜਾਗਾ ॥ ੫-੪੭-"

ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥ ੫-੪੮-"

ਜੋ ਜੋ ਕਰੈ ਅਵਗਿਆ ਜਨ ਕੀ ਹੋਇ ਗਇਆ ਤਤ ਛਾਰ ॥੧॥

ਕਰਨਹਾਰੁ ਰਖਵਾਲਾ ਹੋਆ ....ਨਿੰਦਕ ਕਾਢੇ ਮਾਰਿ ॥੫-੫੨-੬੮੩

ਨੌਵੇਂ ਪਾਤਸ਼ਾਹ ਨਿਰਗੁਣ ਵੱਲ ਪ੍ਰੇਰਦੇ ਹਨ । ਪਾਤਸ਼ਾਹਾਂ ਦਾ ਜ਼ੋਰ ਆਪਾ ਚੀਨਣ ਤੇ ਹੈ -

ਕਾਹੇ ਰੇ ਬਨ ਖੋਜਨ ਜਾਈ ॥....ਜਨ ਨਾਨਕ ਬਿਨੁ ਆਪਾ ਚੀਨੈ ....੯-੧-੬੮੪

ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ ॥੯-੨-੬੮੫

ਤਿਹ ਜੋਗੀ ਕਉ ਜੁਗਤਿ ਨ ਜਾਨਉ ॥..................

ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ ॥੯-੩-

ਜੋ ਆਇਐ ਜਾਣਾ ਈ ਪਏਗਾ ।

ਅਨਿਕ ਜਤਨ ਕਰਿ ਕਾਲੁ ਸੰਤਾਏ ॥ ਮਰਣੁ ਲਿਖਾਇ ਮੰਡਲ ਮਹਿ ਆਏ ॥ ੧-੧-੬੮੫

ਬਾਬਾ ਜੀ ਦਾ ਕਹਿਣਾਂ ਹੈ-ਉਪਰ ਸਚ ।

ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ ॥.......

ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥੧-੧-੬੮੭

ਕਬੀਰ ਜੀ ਸਰਗੁਣ ਤੋਂ ਨਿਰਗੁਣ ਤੇ ਪਹੁਚ ਗਏ ਨੇਂ । ਪਾਣੀ ਚ ਸੁੱਟਿਆ ਪਾਣੀ-ਫੇਰ ਨਹੀਂ ਨਿਖੇੜਿਆ ਜਾ ਸਕਦਾ । ਤਿਵੇਂ ਰਾਮ ਕਬੀਰ, ਇੱਕ ਹੋ ਗਏ ਨੇਂ ।

ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ ਤਿਉ ਢੁਰਿ ਮਿਲਿਓ ਜੁਲਾਹੋ ॥ ਕਬੀਰ ਜੀ ੩-੬੯੨

ਨਾਮਦੇਵ ਜੀ ਨਾਸਮਾਨਤਾ ਦੀਆਂ ਮਿਸਾਲਾਂ ਦੇ ਰਹੇ ਨੇਂ ।

ਗਹਰੀ ਕਰਿ ਕੈ ਨੀਵ ਖੁਦਾਈ ....ਮਾਰਕੰਡੇ ਤੇ ਕੋ ਅਧਿਕਾਈ.......

ਦੇਹੀ ਗਿਰਝਨ ਖਾਈ ॥ ਸਰਬ ਸੋਇਨ ਕੀ ਲੰਕਾ ....ਨਾਮਦੇਵ ਜੀ-੧-੬੯੨

ਜਿਵੇਂ ਰਾਜਸਥਾਨੀਆਂ ਨੂੰ ਪਾਣੀ ਪਿਆਰੈ-ਮੈਨੂੰ ਰਾਮ ਜੀ।

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥ਨਾਮਦੇਵ ਜੀ-੩-੬੯੩

ਰਵਿਦਾਸ ਜੀ ਬਹੁਤ ਓਦਰੇ ਪਏ ਨੇਂ।

ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ......ਚਿਰ ਭਇਓ ਦਰਸਨੁ ਦੇਖੇ ॥ ਰਵਿਦਾਸ ਜੀ-੧-੬੯੪

ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ॥ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ॥ ਰਵਿਦਾਸ ਜੀ-੨-"

ਤ੍ਰਿਲੋਚਨ ਜੀ ਪੰਡਿਤ ਹਨ-ਤਾਂ ਹੀ ਪੁਰਾਣੇ ਕਰਮਾਂ ਨੂੰ ਕੋਸਦੇ ਨੇ।

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥ ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥ ਤ੍ਰਿਲੋਚਨ ਜੀ-੧-੬੯੫

ਸੈਣ ਜੀ-ਸਿਮਰਨ ਤੇ ਜ਼ੋਰ ਦੇਂਦੇ ਹਨ।

ਸੈਨੁ ਭਣੈ ਭਜੁ ਪਰਮਾਨੰਦੇ ॥ ਸ੍ਰੀ ਸੈਣੁ-੧-"

ਪੀਪਾ ਜੀ ਕਹਿੰਦੇ ਹਨ।

ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧-"

ਧੰਨਾ ਕਹਿੰਦੈ-ਤੇਰਾ ਆਰਤਾ ਕਰਨਾਂ-ਪਰ ਮੇਰੀਆਂ ਲੋੜਾ ਪੂਰੀਆਂ ਕਰ।

ਦਾਲਿ ਸੀਧਾ ਮਾਗਉ ਘੀਉ ॥....ਪਨ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥੧॥ ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥ ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ ਧੰਨਾ ਜੀ-੬੯੫

## ਰਾਗ ਜੈਤਸਰੀ

ਸ਼ੁਰੂ ਕਰਦਿਆਂ-ਮਹਾਨ ਸੰਪਾਦਕ ਜੀ ਨੇ-ਚੌਥੇ ਪਾਤਸ਼ਾਹ ਦੀ ਬਾਣੀ ਨੂੰ ਪਹਿਲਾ ਸਥਾਨ ਭੇਟ ਕੀਤਾ ਹੈ।

ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥੪-੧-੬੯੬

ਫਿਰ ਅਗਲੇਰੇ ਸਬਦ ਵਿਚ-ਇਸੇ ਗੱਲ ਨੂੰ ਇੰਜ ਆਖਿਐ।

ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥੪-੫-੬੯੭

ਚੌਥੇ ਪਾਤਸ਼ਾਹਾਂ ਦੀ ਬਾਣੀ ਦੇ ਰੰਗ ਵੇਖੋ!

ਸਾਕਤ ਬੰਧ ਭਏ ਹੈ ਮਾਇਆ ਬਿਖੁ ਸੰਚਹਿ ਲਾਇ ਜਕੀੜਾ ॥
ਹਰਿ ਕੈ ਅਰਥਿ ਖਰਚਿ ਨਹ ਸਾਕਹਿ ਜਮਕਾਲੁ ਸਹਹਿ ਸਿਰਿ ਪੀੜਾ ॥੪-੬-੬੯੮

ਅਗਲੇ ਚਾਰ ਸਬਦਾਂ ਵਿੱਚ ਓਮਾਹਾ, ਨੂੰ ਹਰ ਪੰਗਤੀ ਦੇ ਅੰਤ-ਕਮਾਲ ਦਾ ਬੰਨਿਆਂ ਹੈ।

ਪਹਿਲੀ ਤੇ ਅਖ਼ੀਰਲੀ-ਦੋ ਹਾਜ਼ਰ ਹਨ।

ਹਰਿ ਹਰਿ ਹਰਿ ਹਰਿ ਨਾਮੁ ਜਪਾਹਾ ॥ ਗੁਰਮੁਖਿ ਨਾਮੁ ਸਦਾ ਲੈ ਲਾਹਾ ॥
ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮ
ਓਮਾਹਾ ਰਾਮ ॥ ੪-੮-੬੯੮
ਸਭਿ ਕਰਮ ਧਰਮ ਹਰਿ ਨਾਮੁ ਜਪਾਹਾ ॥ ਕਿਲ ਵਿਖ ਮੈਲੁ ਪਾਪ ਧੋਵਾਹਾ ॥
ਦੀਨ ਦਇਆਲ ਹੋਹੁ ਜਨ ਊਪਰਿ ਦੇਹੁ ਨਾਨਕ ਨਾਮੁ ਓਮਾਹਾ
ਰਾਮ ॥ ੪-੧੧-੬੯੯

ਪਾਤਸ਼ਾਹਾਂ ਤਾਂ ਸਤਿਗੁਰ-ਸੱਜਣ ਵਾਸਤੇ ਇਹ ਸਬਦ ਉਚਾਰਨ ਕੀਤਾ, ਪਰ ਅਸੀ-ਜਦੋਂ ਬ੍ਰਾਤ ਆਵੇ-ਬੇਟੀ ਵਾਲੇ ਅਗੁਵਾਈ ਕਰਨ ਵੇਲੇ-ਇਹ ਸਬਦ ਪੜਦੇ ਹਾਂ। ਇਸੇ ਲਈ ਹੀ ਗੁਰਬਾਣੀ ਨੂੰ ਅਖਾਣਾ ਦੀ ਖਾਣ ਕਹਿਆ ਜਾਂਦਾ ਹੈ ਜਿਵੇ ਕੋਈ ਚਾਹੇ ਵਰਤ ਲਵੇ-ਲੋੜ ਅਨੁਸਾਰ।

ਲੋੜੀਦੜਾ ਸਾਜਨੁ ਮੇਰਾ ॥ ਘਰਿ ਘਰਿ ਮੰਗਲ ਗਾਵਹੁ ਨੀਕੇ....੫-੪-੭੦੦

ਬੜੇ ਬਿਹਬਲ ਹੋ ਕੇ ਬੇਨਤੀ ਕਰਦੇ ਹਨ।

ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥
ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੫-੯-੭੦੧

ਅਗਲਾ ਸਬਦ ਵੀ ਓਸੇ ਭਾਵ ਤੇ ਹੈ।

ਚਾਤ੍ਰਿਕ ਚਿਤਵਤ ਬਰਸਤ ਮੇਂਹ ॥ .......
ਅਨਿਕ ਸੁਖ ਚਕਵੀ ਨਹੀ ਚਾਹਤ ਅਨਦ ਪੂਰਨ ਪੇਖਿ ਦੇਂਹ ॥੫-੧੦-੭੦੨

ਹੁਣ ਉਪਦੇਸ਼ ਬਖ਼ਸ਼ਦੇ ਹਨ।

ਇਕ ਤਥ ਵਿਸ਼ੇਸ਼ ਧਿਆਨ ਗੋਚਰਾ ਹੈ ਕਿ ਮੂੰਹ ਦੀ ਬਜਾਏ ਰਾਮ ਨੂੰ-ਪ੍ਰਭੂ ਨੂੰ-ਹਿਰਦਿਓਂ ਸਿਮਰਨ ਦਾ ਉਪਦੇਸ਼ ਹੈ।

ਹਰਿ ਜਨ ਸਿਮਰਹੁ ਹਿਰਦੈ ਰਾਮ ॥
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ ॥੫-੧੩-੭੦੨

ਨੌਂਵੇਂ ਪਾਤਸ਼ਾਹ ਬੇਨਤੀ ਕਰਦੇ ਹਨ।

ਹਰਿ ਜੂ ਰਾਖਿ ਲੇਹੁ ਪਤਿ ਮੇਰੀ ॥.......
ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ ॥
ਘਟਿ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ ॥੯-੨-੭੦੩

ਪੰਜਵੇਂ ਪਾਤਸ਼ਾਹ 'ਜੈਤਸਰੀ, ਛੰਤਾਂ ਚ ਬੇਨਤੀ ਕਰਦੇ ਹਨ।

ਸਲੋਕ ॥ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ........
.......ਛੰਤ ॥ ਸੁਣ ਯਾਰ ਹਮਾਰੇ ਸਜਣ ਇਕ ਕਰਉ ਬੇਨੀਤੀਆ ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ ॥ ੫-੧-੭੦੩

ਅੱਗੇ ਜਾ ਕੇ ਬੁਢੇਪੇ ਤੋਂ ਸੁਚੇਤ ਕਰਦੇ ਹਨ।

ਜੋਬਨੁ ਗਇਆ ਬਿਤੀਤਿ ਜਰੁ ਮਲਿ ਬੈਠੀਆ ॥
ਕਰ ਕੰਪਹਿ ਸਿਰੁ ਡੋਲ ਨੈਣ ਨ ਡੀਠਿਆ ॥੫-੩-੭੦੫

ਦਾਨ ਕਰਨ ਦੀ ਪ੍ਰੇਰਨਾਂ ਕੀਤੀ ਹੈ।

ਮਨ ਇਛਾ ਦਾਨ ਕਰਣੰ ਸਰਬਤ੍ਰ ਆਸਾ ਪੂਰਨਹ ॥੫-੩-੭੦੬

ਜੇਹੜੇ ਨਿਰਗੁਣ ਨਾਲ ਇਕ ਰੂਪ ਹਨ।

ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥
ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥........
ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥੫-੭-੭੦੭
ਹਰਿ ਬਿਨੁ ਕਛੂ ਨ ਲਾਗਈ ਭਗਤਨ ਕਉ ਮੀਠਾ ॥੫-੧੧-੭੦੮
ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥੫-੧੨-੭੦੮
.......ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ........

ਹਰਿ ਜੱਸ ਲਿਖਣ ਦੀ ਕਿੱਡੀ ਪ੍ਰੇਰਨਾਂ ਹੈ।

ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ ॥੫-੧੪-੭੦੯

ਮਿਲਣ ਦੀ ਤੜਪ।

ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥

ਹਰਿ ਨਾਮ ਹੀ ਠੰਢ ਦੇਂਦਾ ਹੈ।

ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮ ॥੫-੧੭-੭੦੯

ਰਵਿਦਾਸ ਜੀ ਬੇਨਤੀ ਕਰਦੇ ਨੇਂ

ਨਾਥ ਕਛੂਅ ਨ ਜਾਨਉ ॥ ਮਨੁ ਮਾਇਆ ਕੈ ਹਾਥਿ ਬਿਕਾਨਉ ॥....
ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥
ਰਵਿਦਾਸ -੧-੭੧੦

ਰਾਗੁ ਟੋਡੀ

ਹਰਿ ਬਿਸਰਤ ਸਦਾ ਖੁਆਰੀ ॥ ਤਾ ਕਉ ਧੋਖਾ ਕਹਾ ਬਿਆਪੈ ਜਾਕਉ

ਓਟ ਤੁਹਾਰੀ ੫-੨-੭੧੧
ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥ .......
ਖੇਦੂ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ ॥੫-੪-੭੧੨
ਸਤਿਗੁਰ ਆਇਓ ਸਰਣਿ ਤੁਹਾਰੀ ॥
ਮਿਲੈ ਸੁਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੫-੯-੭੧੩

ਵਕਤ ਦੀ ਵਾਰਤਾ ਹੈ।

ਨਿੰਦਕੁ ਗੁਰ ਕਿਰਪਾ ਤੇ ਹਾਟਿਓ ॥
ਪਾਰ ਬ੍ਰਹਮ ਪ੍ਰਭ ਭਏ ਦਇਆਲਾ ਸਿਵ ਕੈ ਬਾਣਿ ਸਿਰੁ ਕਾਟਿਓ॥੫-੧੧-੭੧੪

ਫਿਰ ਸ਼ੁਕ੍ਰੀਆ ਹੈ।

ਤੀਨੇ ਤਾਪ ਨਿਵਾਰਣ ਹਾਰਾ ਦੁਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੫-੧੩-੭੧੪

ਅਗਲੇ ਸਬਦਾਂ ਚ ਅਲੱਗ ਭਾਵ ਹਨ।

ਮਾਈ ਮਾਇਆ ਛਲੁ ॥

ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥ ੫-੨੬-੭੧੧

ਮਾਈ ਚਰਨ ਗੁਰ ਮੀਠੇ ॥ ਵਡੇ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ ॥ ੫-੨੭-੭੧੭

ਨੌਵੇਂ ਪਾਤਸ਼ਾਹ ਨਿਮ੍ਰਤਾ ਦੀ ਸਿਖਰ ਸਿਰਜਦੇ ਹਨ।

ਕਹਉ ਕਹਾ ਅਪਨੀ ਅਧਮਾਈ ॥
ਉਰਝਿਓ ਕਨਕ ਕਾਮਨੀ ਕੇ ਰਸ ਨਹ ਕੀਰਤਿ ਪ੍ਰਭ ਗਾਈ ॥੯-੧-੭੧੮

ਨਾਮਦੇਵ ਜੀ ਦੇ ਬਚਨ ਬੜੇ ਕੀਮਤੀ ਨੇਂ।

ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧-

ਹੋਰ ਕਹਿੰਦੇ ਨੇਂ।

ਕਉਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ ॥....੨-
ਨਾਮੇ ਮਧੇ ਰਾਮ ਆਛੈ ...............੩-੭੧੮

## ਰਾਗੁ ਬੈਰਾੜੀ

ਜਿੱਥੇ ਦੋ ਚਾਰ ਸਤਸੰਗੀ ਮਿਲ ਬੈਠਣਗੇ।

ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥ ਕੋਟਿ ਜਨਮ ਕੇ ਦੂਖ ਗਵਾਇਓ ॥੫-੧-੭੨੦

## ਰਾਗੁ ਤਿਲੰਗ

ਸ੍ਰੀ ਗੁਰੂ ਨਾਨਕ ਦੇਵ ਜੀ ਦਾ, ਫ਼ਾਰਸੀ ਵਿਚ ਇਹ ਸੰਪੂਰਨ ਸਬਦ ਹੈ ; ਕਿ ਹੇ ਨਿਰੰਕਾਰ-ਮੈ ਤੇਰੇ ਅੱਗੇ ਬੇਨਤੀ ਕਰਦਾ ਹਾਂ।

ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ।।੧-੧-੭੨੧

ਅਗਲੇ ਸਬਦ ਵਿੱਚ ਦਰਸਨ ਦੀ ਤੜਪ ਹੈ।

ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ।। ਮੈ ਦੇਵਾਨਾ ਭਇਆ ਅਤੀਤੁ ।।
ਕਰ ਕਾਸਾ ਦਰਸਨ ਕੀ ਭੂਖ ।। ਮੈ ਦਰਿ ਮਾਗਉ ਨੀਤਾ ਨੀਤ ।।੧-੨-੭੨੧
ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ।।੧-੩-"
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ।।੧-੪-੭੨੨

ਭਾਈ ਲਾਲੋ ਕੋਲ ਬੈਠਿਆਂ-ਅੱਖੀਂ ਡਿੱਠੇ ਹਾਲਾਤ-ਓਸੇ ਵੇਲੇ ਆਖੇ ਹਨ।

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ।।
ਪਾਪ ਕੀ ਜੰਞ ਲੈ ਕਾਬਲਹੁ ਧਾਇਆ .......
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ........੧-੫-੭੨੨

ਇੱਕੋ ਇੱਕ ਪੇਸ਼ੀਨ ਗੋਈ ਕੀਤੀ ਹੈ-ਜੋ ਪੂਰੀ ਹੋਈ ।।

ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁਭੀ ਉਠਸੀ ਮਰਦ ਕਾ ਚੇਲਾ ।।੭੨੩

ਇਕ ਸਬਦ ਫ਼ਾਰਸੀ ਵਿੱਚ-ਸੰਪਾਦਕ ਜੀ ਵਲੋਂ।

ਖਾਕ ਨੂਰ ਕਰਦੰ ਆਲਮ ਦੁਨੀਆਇ ।। ੫-੧-੭੨੩

ਅਗਲਾ ਸਬਦ-ਓਸੇ ਭਾਵ ਦਾ ਹੈ।

ਤੁਧੁ ਬਿਨੁ ਦੂਜਾ ਨਾਹੀ ਕੋਇ ।। ਤੂ ਕਰਤਾਰੁ ਕਰਹਿ ਸੋ ਹੋਇ ।।੫-੨-"
ਮਿਹਰਵਾਨੁ ਸਾਹਿਬੁ ਮਿਹਰਵਾਨੁ ।। ਸਾਹਿਬੁ ਮੇਰਾ ਮਿਹਰਵਾਨ ।।੫-੩-੭੨੪
ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ।।
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ।। ੧-੧-੭੨੫
ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ ।।
ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ।।੧-੨-੭੨੬

ਨੌਵੇਂ ਪਾਤਸ਼ਾਹ-ਅਗਲੇ ਤਿੰਨਾਂ ਸਬਦਾਂ ਚ ਬੜਾ ਸੁਚੇਤ ਕਰਦੇ ਹਨ।

......ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ।।੯-੧-੭੨੬
ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ।।੯-੨-੭੨੬
.,.....ਅਉਸਰੁ ਬੀਤਿਓ ਜਾਤੁ ਹੈ ਕਹਿਓ ਮਾਨ ਲੈ ਮੇਰੋ ।।੯-੩-੭੨੭
ਰਾਗ ਤਿਲੰਗ ਦੀ ਭਗਤ ਬਾਣੀ ਚ ਵੀ ਫ਼ਾਰਸੀ ਸ਼ਬਦਾਵਲੀ ਵੇਖੋ।

ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ ਕਬੀਰ
ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ
ਪੇਸਿ ਤੂੰ ਮਨੀ ॥ ਨਾਮਦੇਵ ਜੀ ।
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ
ਰਾਸਿ ਬੁਗੋਈ ॥"-੭੨੭

ਰਾਗੁ ਸੂਹੀ

ਸੂਹੀ ਰਾਗ ਦੀ ਪਹਿਲੀ ਪੰਗਤੀ ਚ ਬਾਬਾ ਜੀ ਦੀ ਸਿੱਖਿਆ ।
ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥੧-੧-੭੨੮

ਦੂਜੇ ਸਬਦ ਨੂੰ ਇੰਜ ਸਮਾਪਤ ਕੀਤਾ ਹੈ ।
ਹਮ ਨਹੀ ਚੰਗੇ ਬੁਰਾ ਨਹੀ ਕੋਇ ॥੧-੨-੭੨੮

ਇੱਕਲੇ ਹੋ-ਨਿਰਪੱਖ-ਸੱਚਾ ਸੋਚਿਆਂ-ਇਹ ਤੁਕ-ਸੌ ਫ਼ੀਸਦੀ ਸੱਚੀ ਹੈ ।
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥ ੧-੩-੭੨੯
ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ ॥੧-੭-੭੩੦
ਉਪ੍ਰਲੀ ਪੰਗਤੀ-ਵਿਆਖਿਆ ਰਹਿਤ ਹੈ । ਅਗੇ ਜੋਗ ਦਾ ਨਿਰਨਾ ਵੇਖੋ ॥
ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ ॥ .........
ਅੰਜਨ ਮਾਹਿ ਨਿਰੰਜਨਿ ਰਹੀਐ .......੧-੮-੭੩੦
ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥ ੪-੮-੭੩੩

ਅਗਲੀਆਂ ਪੰਗਤੀਆਂ ਚ ਪਰਮਾਣ ਦਿੱਤੇ ਹਨ ।
ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥ ੪-੯-੭੩੩

ਇਸ ਤੋਂ ਅਗਲੇ ਦੋਵੇ ਸਬਦ ਉਪ੍ਰੱਲੀਆਂ ਤੁਕਾਂ ਦਾ ਵਿਸਥਾਰ ਹੈ ।
ਅਰਦਾਸ ਤੋਂ ਪਹਿਲਾਂ-ਇਹ ਦੋ ਪੰਗਤੀਆਂ ਪੜ੍ਹੀ ਦੀਆਂ ਹਨ ।
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ ੪-੧੨-੭੩੫

ਪੰਚਮ ਪਾਤਸ਼ਾਹ-ਨਿਰਗੁਣ ਦੀ ਗੱਲ ਕਰਦੇ ਹਨ ।
ਬਾਜੀਗਰ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥
ਸਾਂਗੁ ਉਤਾਰਿ ਥੰਮਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੫-੧-੭੩੬
ਬਿਨਉ ਕਰੀ ਜੇ ਜਾਣਾ ਦੂਰਿ ॥ ਪ੍ਰਭੁ ਅਬਿਨਾਸੀ ਰਹਿਆ

ਦੁਬਿਧਾ-ਰੋਗ-ਤ੍ਰਿਸਨਾ

ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ।। ੩-੧੧-੧੧੩੦

ਮਨਮੁਖਿ ਦੁਬਿਧਾ ਸਦਾ ਹੈ ਰੋਗੀ ..........੩-੧੨-੧੧੩੦

ਉਦਰੁ ਨੈਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ।।........

ਹਿਰਦੈ ਨਾਮੁ ਦੁਬਿਧਾ ਮਨਿ ਭਾਗੀ ਹਰਿ ਹਰਿ ਅੰਮ੍ਰਿਤੁ ਪੀ ਤ੍ਰਿਪਤਾਤੇ ।।੩-੧੫-੧੧੩੧

ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮਹੰਸ ਬੀਚਾਰੀ ।।

ਦੁਆਪੁਰਿ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ ।।੩-੧੬-੧੧੩੧

ਤੀਜੇ ਸਤਿਗੁਰੂ ਜੀ-ਪ੍ਰਹਿਲਾਦ ਬਾਰੇ ਵਿਸਥਾਰ ਨਾਲ

..........ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ।। ਸਾਸਨਾ ਤੇ ਬਾਲਕੁ ਗਮੁ ਨ ਕਰੈ ।।.......

ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ।। ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ।।........

ਸੰਡਾ ਮਰਕਾ ਸਭਿ ਜਾਇ ਪੁਕਾਰੇ ।।........੩-੨੦-੧੧੩੩

ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ।।.........

ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ।। ੩-੨੧-੧੧੩੩

ਧੰਨ ਸਤਸੰਗ

ਹਰਿ ਜਨ ਸੰਤ ਕਰਿ ਕਿਰਪਾ ਪਗਿ ਲਾਇਣੁ ।।..........

ਸੰਗਤਿ ਸਾਧ ਮੇਲਿ ਹਰਿ ਗਾਇਣੁ ।। ਗੁਰ ਮਤੀ ਲੇ ਰਾਮੁ ਰਸਾਇਣੁ।।੪.੧.੧੧੩੪

ਕਰਿ ਕਿਰਪਾ ਮੇਲਹੁ ਗੁਰੁ ਪੂਰਾ ਸਤਸੰਗਤਿ ਸੰਗਿ ਸਿੰਧੁ ਭਉ ਤਰੀ ।।....

ਸਤ ਸੰਗਤਿ ਸਾਧ ਧੂਰਿ ਮੁਖਿ ਪਰੀ ।।.......੪-੨-੧੧੩੪

ਕਰਿ ਕਿਰਪਾ ਮੇਲਹੁ ਸਤ ਸੰਗਤਿ ਤੂਟਿ ਗਈ ਮਾਇਆ ਜਮਜਾਲੀ ।।੪-੩-੧੧੩੪

ਤੇ ਸਾਧੂ ਹਰਿ ਮੇਲਹੁ ਸੁਆਮੀ ਜਿਨ ਜਪਿਆ ਗਤਿ ਹੋਇ ਹਮਾਰੀ ।।....

ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ।। ੪-੬-੧੧੩੫

ਸਤ ਸੰਗਤਿ ਸਾਈ ਹਰਿ ਤੇਰੀ ਜਿਤੁ ਹਰਿ ਕੀਰਤਿ ਹਰਿ ਸੁਨਣੇ ।।....

ਧੰਨੁ ਸੁ ਵੰਸੁ ਧੰਨੁ ਸੁ ਪਿਤਾ ਧੰਨੁ ਸੁ ਮਾਤਾ ਜਿਨਿ ਜਨ ਜਣੇ ।।.........

ਹਰਿ ਹਰਿ ਅਗਮ ਨਾਮ ਹਰਿ ਤੇਰੇ ਵਿਚਿ ਭਗਤਾ ਹਰਿ ਧਰਣੇ ।।੪-੭-੧੧੩੫

ਪੰਜਵੇਂ ਪਾਤਸ਼ਾਹ ਦੀ ਪ੍ਰਤਿਭਾ-ਚਕ੍ਰਿਤ ਕਰਦੀ ਹੈ-ਜ਼ਿੰਦਗੀ ਦਾ ਕੋਈ ਪੱਖ ਵੀ

ਅਨਗੋਲਿਆ ਨਹੀਂ ਛੱਡਿਆ । ਜਨਮ ਅਸਟਮੀ ਬਾਰੇ ਵੇਖੋ ।
ਸਗਲੀ ਥੀਤਿ ਪਾਸਿ ਡਾਰਿ ਰਾਖੀ ॥ ਅਸਟਮ ਥੀਤਿ ਗੋਵਿੰਦ ਜਨਮਾ ਸੀ ॥?
.......ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥..............
.......ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ .......੫-੧-੧੧੩੬
ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥
ਰਾਖਾ ਏਕੁ ਹਮਾਰਾ ਸੁਆਮੀ॥....ਸੋਇ ਅਚਿੰਤਾ ਜਾਗਿ ਅਚਿੰਤਾ ॥....
ਘਰਿ ਸੁਖਿ ਵਸਿਆ ਬਾਹਰਿ ਸੁਖ ਪਾਇਆ ॥.......੫-੨-੧੧੩੬

ਭੈਰਉ ਮਹਲ ੫॥ ਲਿਖ ਕੇ-ਸਬਦ ਕਬੀਰ ਜੀ ਵਲੋਂ ਹੈ ।
ਦੋਹਾਂ ਮਜ਼ਬਾਂ ਨੂੰ ਇੱਕੋ ਛਾਬੇ ਤੋਲਿਆ ਹੈ ।

ਵਰਤ ਨ ਰਹਉ ਨ ਮਹ ਰਮਦਾਨਾ ॥....ਹਿੰਦੂ ਤੁਰਕ ਦੁਹਾਂ ਨੇਬੇਰਾ ॥....
ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥ ਕਬੀਰ ਜੀ-੫-੩-੧੧੩੬
ਲੇਪੁ ਨ ਲਾਗੋ ਤਿਲ ਕਾ ਮੂਲਿ ॥ ਦੁਸਟੁ ਬ੍ਰਾਹਮਣੁ ਮੂਆ ਹੋਇਕੈ ਸੂਲ ॥....
ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ ॥ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ ॥੫-੯-੧੧੩੭

ਵਿਲੱਖਣ ਸਬਦ - ਕਮਾਲ ਦੀ ਕਵਿਤਾ

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ ॥ ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ ॥....
ਨਾਨਕ ਕਉ ਖੁਦਿ ਖਸਮ ਮਿਹਰਵਾਨ ॥ਅਲਹੁ ਨ ਵਿਸਰੈ ਦਿਲ ਜੀਅ ਪਰਾਨ ॥ ੫-੧੦-੧੧੩੭-੩੮

ਇਤਿਹਾਸ

ਪਾਪੀ ਤੇ ਰਾਖੇ ਨਾਰਾਇਣ ॥ਪਾਪੀ ਕੀ ਗਤਿ ਕਤਹੂ ਨਾਹੀ ਪਾਪੀ ਪਚਿਆ ਆਪ ਕਮਾਇਣ ॥੫-੧੩-੧੧੩੮
ਰੇ ਮਨ ਮੇਰੇ ਤੂ ਗੋਵਿਦ ਭਾਜੁ ॥
ਅਵਰ ਉਪਾਵ ਸਗਲ ਮੈ ਦੇਖੇ ਜੋ ਚਿਤਵੀਐ ਤਿਤੁ ਬਿਗਰਸਿ ਕਾਜੁ ॥੫-੧੪-੧੧੩੮

ਕਿੱਥੇ ਕਿੱਥੇ ਵੇਖਿਆ

ਬਨ ਮਹਿ ਪੇਖਿਓ ਤ੍ਰਿਣ ਮਹਿ ਪੇਖਿਓ ਗ੍ਰਿਹਿ ਪੇਖਿਓ ਉਦਾਸਾਏ ॥....
ਸੰਤ ਸੰਗਿ ਪੇਖਿਓ ਮਨ ਮਾਏਂ ॥...............
ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥੫-੧੫-੧੧੩੯
ਨਿਕਟਿ ਬੁਝੈ ਸੋ ਬੁਰਾ ਕਿਉ ਕਰੈ ॥......ਨੇੜੈ ਨੇੜੈ ਸਭੁ ਕੋ ਕਹੈ ॥....
ਨਿਕਟਿ ਨ ਦੇਖੈ ਪਰ ਗ੍ਰਿਹਿ ਜਾਇ ॥....ਨਿਕਟਿ ਨ ਜਾਨੈ ਬੋਲੈ

ਕੂੜਿ ॥.......੫-੧੬-੧੧੩੯
ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ ॥....ਸੋ ਹੋਵੈ ਜਿ ਕਰੈ ਚੋਜ ਵਿਡਾਣੀ ॥....
ਜੋ ਤੂ ਕਰਹਿ ਸੋਈ ਫੁਨਿ ਹੋਇ ॥ ਮਾਰੈ ਨ ਰਾਖੈ ਦੂਜਾ ਕੋਇ ॥ ੫-੧੭-੧੧੩੯
ਤਉ ਕੜੀਐ ਜੇ ਹੋਵੈ ਬਾਹਰਿ ॥ਤਉ ਕੜੀਐ ਜੇ ਵਿਸਰੈ ਨਰਹਰਿ ॥......... ੫-੧੮-੧੧੪੦
ਪ੍ਰਭ ਤੂਹੈ ਠਾਕੁਰੁ ਸਭੁ ਕੋ ਤੇਰਾ ॥ਜਿਉ ਭਾਵੈ ਤਿਉ ਕਰਹਿ ਨਿਬੇਰਾ ॥
ਬਿਨੁ ਬਾਜੇ ਕੈਸੋ ਨਿਰਤਿਕਾਰੀ ॥ ਬਿਨੁ ਕੰਠੈ ਕੈਸੇ ਗਾਵਨਹਾਰੀ ॥
ਜੀਲ ਬਿਨਾ ਕੈਸੇ ਬਜੈ ਰਬਾਬ ॥ ਨਾਮ ਬਿਨਾ ਬਿਰਥੇ ਸਭਿ ਕਾਜ ॥ ੫-੧੯-੧੧੪੦

ਹਰ ਸਬਦ ਵਿਚ ਨਵੀਂ ਗੱਲ

ਹਉਮੈ ਰੋਗੁ ਮਾਨੁਖ ਕਉ ਦੀਨਾ ॥ ਕਾਮ ਰੋਗਿ ਮੈਗਲੁ ਬਸਿ ਕੀਨਾ ॥....
ਜੋ ਜੋ ਦੀਸੈ ਸੋ ਸੋ ਰੋਗੀ ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ ॥੫-੨੦-੧੧੪੦
ਚੀਤਿ ਆਵੈ ਤਾਂ ਮਹਾ ਅਨੰਦ ॥ ਚੀਤਿ ਆਵੈ ਤਾਂ ਸਭਿ ਦੁਖ ਭੰਜ ॥੫-੨੧-੧੧੪੧
ਬਾਪੁ ਹਮਾਰਾ ਸਦ ਚਰੰਜੀਵੀ ॥ ਭਾਈ ਹਮਾਰੇ ਸਦ ਹੀ ਜੀਵੀ ॥...........
ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥੫-੨੨-੧੧੪੧
ਜਿਸੁ ਪਾਪੀ ਕਉ ਮਿਲੈ ਨ ਢੋਈ ॥ ਸਰਣਿ ਆਵੈ ਤਾਂ ਨਿਰਮਲੁ ਹੋਈ ॥....
ਤਿਸੁ ਭਾਣਾ ਤਾਂ ਸਭਿ ਫਲ ਪਾਏ ॥ ਚਿੰਤ ਗਈ ਲਗਿ ਸਤਿਗੁਰ ਪਾਏ ॥ ੫-੨੩-੧੧੪੧

ਸਤਿਗੁਰ ਦੀ ਉਪਮਾਂ ਨਿਰਗੁਣ ਨਿਰੰਕਾਰ ਤੱਕ ਲੈ ਗਏ ਹਨ -

ਸਤਿਗੁਰ ਮੇਰਾ ਬੇ ਮੁਹਤਾਜੁ ॥ ਸਤਿਗੁਰ ਮੇਰੇ ਸਚਾ ਸਾਜੁ ॥.........
ਨਾਨਕ ਸੋਧੇ ਸਿਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੫-੨੪-੧੧੪੨

ਦੋ ਸਬਦ ਨਾਮ ਦੀ ਵਡਿਆਈ ਬਾਰੇ

ਨਾਮੁ ਲੈਤ ਮਨੁ ਪਰਗਟੁ ਭਇਆ ॥ ਨਾਮੁ ਲੈਤ ਪਾਪੁ ਤਨ ਤੇ ਗਇਆ ॥....
ਤੀਰਥੁ ਹਮਰਾ ਹਰਿ ਕੋ ਨਾਮੁ ॥ ਗੁਰਿ ਉਪਦੇਸਿਆ ਤਤੁ ਗਿਆਨੁ ॥੫-੨੫-੧੧੪੨
ਐਸੋ ਹੀਰਾ ਨਿਰਮਲ ਨਾਮ ॥ ਜਾਸੁ ਜਪਤ ਪੂਰਨ ਸਭਿ ਕਾਮ ॥੫-੨੬-"

ਮਿਲਣ ਦੀ ਤਸੱਲੀ

ਸਖੀ ਸਹੇਰੀ ਮੇਰੈ ਗ੍ਰਸਤਿ ਅਨੰਦ ॥ ਕਰਿ ਕਿਰਪਾ ਭੇਟੇ ਮੋਹਿ ਕੰਤ ॥੧॥ ਰਹਾਉ ॥
ਤਪਤਿ ਬੁਝੀ ਪੂਰਨ ਸਭ ਆਸਾ ॥ ਮਿਟੇ ਅੰਧੇਰ ਭਏ ਪਰਗਾਸਾ ॥ ੫.੨੭.੧੧੪੩

ਤਾੜਨਾ ਕਰਦੇ ਹਨ

ਸਾਰੋ ਦਿਨਸੁ ਮਜੂਰੀ ਕਰੈ ॥ ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ ੫-੨੮-੧੧੪੩

ਸੁਖ ਸਹਜ ਆਨੰਦ ਗੁਣ ਗਾਉ ॥ ਆਗੈ ਮਿਲੈ ਨਿਥਾਵੇ ਥਾਉ ॥ਪ-੨੯-੧੧੪੩

ਨਾਮ ਹੀ ਨਾਮ

....ਰੋਮਿ ਰੋਮਿ ਰਵਿਆ ਹਰਿ ਨਾਮੁ ॥ ਸਤਿਗੁਰ ਪੂਰੈ ਕੀਨੋ ਦਾਨੁ ॥ਪ.੩੦.੧੧੪੪

ਤੂੰ ਹੀ ਤੂੰ

ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥ ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥ਪ-੩੧-੧੧੪੪

ਰਾਖਿ ਲੀਨੋ ਸਭੁ ਜਨ ਕਾ ਪੜਦਾ ॥ ਨਾਨਕੁ ਤਿਸ ਕੀ ਉਸਤਤਿ ਕਰਦਾ ॥ ਪ.੩੨.੧੧੪੫

ਰੋਵਨ ਹਾਰੀ ਰੋਜੁ ਬਨਾਇਆ ॥....ਬੂਝਿ ਬੈਰਾਗੁ ਕਰੇ ਜੋ ਕੋਇ ॥ਪ.੩੩.੧੧੪੫

ਸੰਤ ਨਿੰਦਕ ਦੀ ਹਾਲਤ

ਸੰਤ ਕੀ ਨਿੰਦਾ ਜੋਨੀ ਭਵਨਾ ॥ ਸੰਤ ਕੀ ਨਿੰਦਾ ਰੋਗੀ ਕਰਨਾ ॥ ਪ.੩੪.੧੧੪੫

ਫਿਰ ਨਾਮ

ਨਾਮੁ ਹਮਾਰੈ ਬੇਦ ਅਰੁ ਨਾਦ ॥ ਨਾਮੁ ਹਮਾਰੈ ਪੂਰੇ ਕਾਜ ॥ ਪ.੩੫.੧੧੪੫

ਤੂੰ ਕਮਾਲ ਹੈਂ

ਨਿਰਧਨ ਕਉ ਤੁਮ ਦੇਵਹੁ ਧਨਾ ॥..............ਰੋਗੀ ਕਾ ਪ੍ਰਭ ਖੰਡਹੁ ਰੋਗੁ ॥ ਪ.੩੬.੧੧੪੬

ਸੰਤ ਸੰਗਤ

ਸੰਤ ਮੰਡਲ ਮਹਿ ਹਰਿ ਮਨਿ ਵਸੈ ॥ ....ਸੰਤ ਮੰਡਲੁ ਤਹਾ ਕਾ ਨਾਉ ॥

ਪਾਰਬ੍ਰਹਮ ਕੇਵਲ ਗੁਣ ਗਾਉ ॥....ਸੰਤ ਸੰਗਿ ਹੋਇ ਨਿਰਮਲ ਬਾਣੀ ॥ਪ.੩੭.੧੧੪੬

ਸੁਖ ਦਾਈ ਨਾਮ

.........ਸਦਾ ਸਖਾਈ ਹਰਿ ਹਰਿ ਨਾਮੁ ॥

ਜਿਸੁ ਚੀਤਿ ਆਵੈ ਤਿਸੁ ਸਦਾ ਸੁਖੁ ਹੋਵੈ ਨਿਕਟਿ ਨ ਆਵੈ ਤਾ ਕੈ ਜਾਮੁ ॥ ਪ.੩੮.੧੧੪੬

ਤੇਰਾ ਈ ਆਸਰੈ

ਤੇਰੀ ਟੇਕ ਰਹਾ ਕਲਿ ਮਾਹਿ ॥ ਤੇਰੀ ਟੇਕ ਤੇਰੇ ਗੁਣ ਗਾਹਿ ॥ਪ.੩੯.੧੧੪੭

ਨਿੰਦਿਆ ਛੱਡੋ-ਸਦਾ ਸੁਖੀ-

ਪ੍ਰਥਮੇ ਛੋਡੀ ਪਰਾਈ ਨਿੰਦਾ ॥ ਉਤਰਿ ਗਈ ਸਭ ਮਨ ਕੀ ਚਿੰਦਾ ॥ ਲੋਭੁ ਮੋਹੁ ਸਭੁ ਕੀਨੋ ਦੂਰਿ ॥ ਪ-੪੦-"

ਸੁਖ ਦੇ ਢੰਗ-

ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥ ਪ-੪੧-"

ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਬਿਹੂਨ ਸੁਖੀ ਕਿਉ ਸੋਵੈ ॥ਪ.੪੫.੧੧੪੮

ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥ ਭਗਤ ਜਨਾ ਕੇ ਸਾਸ ਨਿਹਾਰੈ ॥
ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ।।ਪ.੪੬.੧੧੪੯

ਆਪਣੇ ਗੁਰੂ ਤੇ ਭਰੋਸਾ

ਕਰਣ ਕਾਰਣ ਸਮਰਥੁ ਗੁਰੁ ਮੇਰਾ ॥ ਜੀਅ ਪ੍ਰਾਣ ਸੁਖ ਦਾਤਾ ਨੇਰਾ ।।ਪ.੪੭.੧੧੪੯

ਹਰਿ ਸਿਮਰਣ ਦੇ ਸੁਖ

ਨਾਮ ਲੈਤ ਕਿਛੁ ਬਿਘਨੁ ਨ ਲਾਗੈ ॥ ਨਾਮੁ ਸੁਣਤ ਜਮੁ ਦੂਰਹੁ ਭਾਗੈ ॥....
ਹਰਿ ਸਿਮਰਤ ਕਿਛੁ ਚਾਖੁ ਨ ਜੋਹੈ ॥ ਹਰਿ ਸਿਮਰਨ ਦੈਤ ਦੇਉ ਨ ਪੋਹੈ ॥....
ਜਾਤਿ ਅਜਾਤਿ ਜਪੈ ਜਨੁ ਕੋਇ ॥ ਜੋ ਜਾਪੈ ਤਿਸ ਕੀ ਗਤਿ ਹੋਇ ।।ਪ.੪੯.੧੧੫੦

ਯਮਰਾਜ ਦਰਸਨ ਚਾਹੁੰਦਾ ਏ ਸੰਤਾਂ ਦੇ

ਜਨਕਾ ਦਰਸੁ ਬਾਂਛੈ ਦਿਨ ਰਾਤੀ ਹੋਇ ਪੁਨੀਤ ਧਰਮ ਰਾਇ ਜਾਮ ।।ਪ.੫੨.੧੧੫੧

ਪਖੰਡ ਨਾਂ ਕਰੋ

ਚਕ੍ਰ ਬਣਾਇ ਕਰੈ ਪਾਖੰਡ ॥ ਝੁਰਿ ਝੁਰਿ ਪਚੈ ਜੈਸੇ ਤ੍ਰਿਅ ਰੰਡ ॥....
ਅੰਤਰੁ ਮੈਲਾ ਬਾਹਰੁ ਨਿਤ ਧੋਵੈ ॥ ਸਾਚੀ ਦਰਗਹਿ ਅਪਨੀ ਪਤਿ ਖੋਵੈ ।।ਪ-੫੩-੧੧੫੧

ਨਿੰਦਕਾਂ ਨੂੰ ਚੰਗਾ ਧੱਸਿਐ

ਨਿੰਦਕ ਕਉ ਫਿਟਕੇ ਸੰਸਾਰੁ ॥ ਨਿੰਦਕ ਕਾ ਝੂਠਾ ਬਿਉਹਾਰੁ ॥ ਨਿੰਦਕ ਕਾ ਮੈਲਾ ਆਚਾਰੁ ॥....ਨਿੰਦਕੁ ਮੁਆ ਨਿੰਦਕ ਕੈ ਨਾਲਿ ॥....ਪ.੫੪.੧੧੫੧

ਅਰਦਾਸ

ਦੁਇ ਕਰ ਜੋਰਿ ਕਰਉ ਅਰਦਾਸਿ ॥ ਜੀਉ ਪਿੰਡੁ ਧਨੁ ਤਿਸ ਕੀ ਰਾਸਿ ।।ਪ-੫੫-੧੧੫੨
ਸਤਿਗੁਰ ਅਪੁਨੇ ਸੁਨੀ ਅਰਦਾਸਿ ॥ ਕਾਰਜੁ ਆਇਆ ਸਗਲਾ ਰਾਸਿ ॥....
ਸਤਿਗੁਰ ਕੇ ਚਰਨ ਧੋਇ ਧੋਇ ਪੀਵਾ ॥ ਗੁਰ ਨਾਨਕ ਜਪਿ ਜਪਿ ਸਦ ਜੀਵਾ ।।ਪ-੫੬-੧੧੫੨
.................ਨਾਨਕ ਹਉਮੈ ਰੋਗ ਬੁਰੇ ॥ ...............
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ ॥........
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ ।।੧-੧-੧੧੫੩

ਬਿਰਧ ਸਤਿਗੁਰੂ ਜੀ ਫਿਰ ਪ੍ਰਹਿਲਾਦ-ਜਿਵੇਂ ਇਹ ਸਾਖੀ ਬੜੀ ਪਸਿੰਦ ਆਈ ਹੋਵੇ-੧੧੩੩ ਤੇ ਆ ਢੁੱਕੀ ਹੈ-ਤੀਜੇ ਗੁਰੂ ਜੀ ਵਲੋਂ ਹੀ
ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥....

ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥ ......
ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥ ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥....
....ਮਾਤਾ ਨਰ ਸਿੰਘ ਦਾ ਰੂਪੁ ਨਿਵਾਰੁ ॥ ਲਖਿਮੀ ਭਉ ਕਰੈ ਨ ਸਾਕੈ ਜਾਇ ॥
ਪ੍ਰਹਲਾਦ ਜਨੁ ਚਰਣੀ ਲਾਗਾ ਆਇ ॥ ੩-੧-੧੧੫੪

ਜਿਦੇ ਮਨ ਵਿੱਚ ਨਾਮ ਵੱਸ ਜਾਇ - ਅਸਟਪਦੀਆਂ

ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ ॥.......੫-੧-੧੧੫੫

ਸੁਖਮਨੀ ਵਾਂਗ-ਕਈ ਕੋਟ -

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥੫.੨.੧੧੫੬

ਨਿਸਚਿੰਤ-ਸਭ ਕੁਝ= ਨਾਨਕ ਕਉ ਪ੍ਰਭੁ ਮਿਲਿਓ ਅਚਿੰਤਾ ॥....

ਅਚਿੰਤ ਹਮਾਰੈ ਕਾਰਜ ਪੂਰੇ ॥ ਅਚਿੰਤ ਹਮਾਰੈ ਲਥੇ ਵਿਸੂਰੇ ॥.......
ਚਿੰਤ ਅਚਿੰਤਾ ਸਗਲੀ ਗਈ ॥ ਪ੍ਰਭ ਨਾਨਕ ਨਾਨਕ ਨਾਨਕ ਮਈ ॥੫-੩-੧੧੫੭

ਕਬੀਰ ਜੀ ਦੇ ਭਿੰਨ ਭਿੰਨ ਵਿਚਾਰ

ਇਹੁ ਧਨੁ ਮੇਰੇ ਹਰਿ ਕੋ ਨਾਉ ॥ ਗਾਂਠਿ ਨ ਬਾਧਉ ਬੇਚਿ ਨ ਖਾਉ ॥ ਕਬੀਰ ਜੀ-੧
ਨਾਂਗੇ ਆਵਨੁ ਨਾਂਗੇ ਜਾਨਾ ॥ ਕੋਇ ਨ ਰਹਿਹੈ ਰਾਜਾ ਰਾਨਾ ॥"-੨-੧੧੫੭
ਲੰਕਾ ਗਢੁ ਸੋਨੇ ਕਾ ਭਇਆ ॥ ਮੂਰਖੁ ਰਾਵਨੁ ਕਿਆ ਲੇ ਗਇਆ ॥ ੧੧੫੮

ਨਿਰਮਲ ਕੌਣ

ਮੈਲਾ ਬ੍ਰਹਮਾ ਮੈਲਾ ਇੰਦੁ ॥ ਰਵਿ ਮੈਲਾ ਮੈਲਾ ਹੈ ਚੰਦੁ ॥..........
........ਨਿਰਮਲ ਤੇ ਜੋ ਰਾਮਹਿ ਜਾਨ ॥ ਕਬੀਰ ਜੀ-੩-੧੧੫੮
ਹਿੰਦੂ ਤੁਰਕ ਕਾ ਸਾਹਿਬੁ ਏਕ ॥ ਕਹ ਕਰੈ ਮੁਲਾਂ ਕਹ ਕਰੈ ਸੇਖ ॥੪-"
ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥....
ਸੰਤਨ ਸੰਗਿ ਕਬੀਰਾ ਬਿਗਰਿਓ ॥ ਸੋ ਕਬੀਰੁ ਰਾਮੈ ਹੋਇ ਨਿਬਰਿਓ ॥੫-"
ਮਾਥੇ ਤਿਲਕੁ ਹਥਿ ਮਾਲਾ ਬਾਨਾਂ ॥ ਲੋਗਨ ਰਾਮੁ ਖਿਲਉਨਾ ਜਾਨਾਂ ॥੬-"
ਹਮਰਾ ਝਗਰਾ ਰਹਾ ਨ ਕੋਊ ॥ ਪੰਡਿਤ ਮੁਲਾਂ ਛਾਡੇ ਦੋਊ ॥ ੭-੧੧੫੯
....ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥
ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥
ਨਿਰਧਨੁ ਸਰਧਨੁ ਦੋਨਉ ਭਾਈ ॥ ........ਕਬੀਰ ਜੀ -੮-"
ਗੁਰ ਸੇਵਾ ਤੇ ਭਗਤਿ ਕਮਾਈ ॥ ਤਬ ਇਹ ਮਾਨਸ ਦੇਹੀ ਪਾਈ ॥....
ਇਹੀ ਤੇਰਾ ਅਉਸਰੁ ਇਹ ਤੇਰੀ ਬਾਰ ॥............ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ ॥ ੯-੧੧੫੯

ਸੋ ਮੁਲਾਂ ਜੋ ਮਨ ਸਿਉ ਲਰੈ ॥ ਗੁਰ ਉਪਦੇਸਿ ਕਾਲ ਸਿਉ ਜੁਰੈ ॥੧੧-"

ਕਬੀਰ ਜੀ ਦੇ ਸਬਦਾਂ ਚ-ਮਹਲਾ ੫-ਆਇਐ-

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥........
ਠਾਕੁਰੁ ਹਮਰਾ ਸਦ ਬੋਲੰਤਾ ॥....ਜੇ ਮਿਰਤਕ ਕਉ ਚੰਦਨੁ ਚੜਾਵੈ ॥ ੧੨-੧੧੬੦

ਕਬੀਰ ਜੀ ਦੇ ਵਿਚਾਰ-ਸਿਖਿਆ ਜਾਰੀ ਹੈ ।

ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧੩.੧੧੬੦
ਜਬ ਲਗੁ ਮੇਰੀ ਮੇਰੀ ਕਰੈ ॥ ਤਬ ਲਗੁ ਕਾਜੁ ਏਕੁ ਨਹੀ ਸਰੈ ॥੧੪.੧੧੬੦
ਸਤਰ ਸੈਇ ਸਲਾਰ ਹੈ ਜਾ ਕੇ ॥ ਸਵਾ ਲਾਖੁ ਪੈਕਾਬਰ ਤਾ ਕੇ ॥੧੫.੧੧੬੧
ਸਭੁ ਕੋਈ ਚਲਨ ਕਹਤ ਹੈ ਊਹਾਂ ॥ ਨਾ ਜਾਨਉ ਬੈਕੁੰਠੁ ਹੈ ਕਹਾਂ ॥੧੬-"
ਕਹਿ ਕਮੀਰ ਅਬ ਕਹੀਐ ਕਾਹਿ ॥ ਸਾਧ ਸੰਗਤਿ ਬੈਕੁੰਠੈ ਆਹਿ ॥੧੬-"
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ ॥੧੭-੧੧੬੨
ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥....
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗ ਛਾਲਾ ਪਰ ਬੈਠੇ ਕਬੀਰ ॥੧੮-"

ਕਬੀਰ ਜੀ ਕ੍ਰੋੜਾਂ ਦੇ ਚੱਕਰ ਚ ਪੈ ਗਏ ਨੇਂ-ਭਾਵ ਅਨੇਕਾਂ ਬ੍ਰਹਿਮੰਡ ਨੇਂ

ਕੋਟਿ ਸੂਰ ਜਾਕੈ ਪਰਗਾਸ ॥ ਕੋਟਿ ਮਹਾਦੇਵ ਅਰੁ ਕਬਿਲਾਸ ॥.......
ਕੋਟਿ ਕਮੇਰ ਭਰਹਿ ਭੰਡਾਰ ॥ ਕੋਟਿਕ ਲਖਿਮੀ ਕਰੈ ਸੀਗਾਰ ॥
ਕਬੀਰ ਜੀ-੨੦-੧੧੬੨

ਨਾਮਦੇਵ ਜੀ ਦੀਆਂ ਸਿਖਿਆਵਾਂ ।

ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥ ਨਾਮਦੇਵ ਜੀ-੧
ਪਰ ਧਨ ਪਰ ਦਾਰਾ ਪਰਹਰੀ ॥ ਤਾ ਕੈ ਨਿਕਟਿ ਬਸੈ ਨਰਹਰੀ ॥"-੨-੧੧੬੩

ਨਿੱਜੀ ਗੱਲ ਕਰਦੇ ਨੇਂ

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥
ਨਾਮਦੇਵ ਜੀ-੩-੧੧੬੩
....ਨਾਮੇ ਦੇਖਿ ਨਰਾਇਨੁ ਹਸੈ ॥....ਨਾਮੇ ਹਰਿ ਕਾ ਦਰਸਨੁ ਭਇਆ ॥
ਮੈ ਬਉਰੀ ਮੇਰਾ ਰਾਮੁ ਭਤਾਰੁ ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥
ਨਾਮਦੇਵ ਜੀ-੪-੧੧੬੪
ਕਬਹੂ ਖੀਰਿ ਖਾਡ ਘੀਉ ਨ ਭਾਵੈ ॥ ਕਬਹੂ ਘਰ ਘਰ ਟੂਕ ਮਗਾਵੈ ॥"-੫-"

ਹੱਡ ਵਰਤੀ ਦੱਸਦੇ ਨੇਂ

ਹਸਤ ਖੇਲਤ ਤੇਰੇ ਦੇਹੁਰੇ ਆਇਆ ॥ ਭਗਤਿ ਕਰਤ ਨਾਮਾ ਪਕਰਿ ਉਠਾਇਆ ॥

.....ਛੀਪੇ ਕੇ ਜਨਮਿ ਕਾਹੇ ਕਉ ਆਇਆ ॥....ਭਗਤ ਜਨਾਂ ਕਉ ਦੇਹੁਰਾ ਫਿਰੈ ॥ ਨਾਮਦੇਵ ਜੀ-੬-੧੧੬੪
ਜੈਸੀ ਭੂਖੇ ਪ੍ਰੀਤਿ ਅਨਾਜ ॥ ....ਐਸੀ ਨਾਮੇ ਪ੍ਰੀਤਿ ਨਰਾਇਣ ॥"-੭-"

ਸਿੱਖਿਆ ਬਖ਼ਸ਼ਦੇ ਹਨ।

ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥....
ਪਾਪੀ ਕਾ ਘਰੁ ਅਗਨੇ ਮਾਹਿ ॥ ਜਲਤ ਰਹੈ ਮਿਟਵੈ ਕਬ ਨਾਹਿ ॥"-੮-"

ਪ੍ਰਹਿਲਾਦ-ਨਾਮਦੇਵ ਜੀ ਦੀ ਕਲਮ ਚੋਂ-ਸਾਖੀ ਉਸੇ ਤਰਾਂ

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥"-੯-੧੧੬੫

ਨਾਮਦੇਵ ਜੀ ਦੀ-ਬਾਦਸ਼ਾਹ ਤੇ ਕਾਜ਼ੀਆਂ ਨਾਲ ਪੀਂਘ

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥......
ਨਾਮਾ ਸੁਲਤਾਨੇ ਬਾਧਿਲਾ ॥ ....ਬਿਸਮਿਲਿ ਗਊ ਦੇਹੁ ਜੀਵਾਇ ॥....
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥.....
ਰੁਦਨ ਕਰੈ ਨਾਮੇ ਕੀ ਮਾਇ ॥....ਕਰੈ ਗਜਿੰਦੁ ਸੁੰਡ ਕੀ ਚੋਟ
....ਸਾਤ ਘੜੀ ਜਬ ਬੀਤੀ ਸੁਣੀ ॥....ਕਹਹਿ ਤ ਮੁਈ ਗਊ ਦੇਉ ਜੀਆਇ ॥....
...............ਦੂਧਹਿ ਦੁਹਿ ਜਬ ਮਟੁਕੀ ਭਰੀ ॥............ਅਉਘਟ ਕੀ ਘਟ ਲਾਗੀ ਆਇ ॥....
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥ ਨਾਮਦੇਵ ਜੀ-੧੦-੧੧੬੫

ਜੇ ਸਤਿਗੁਰ ਕਿਰਪਾ ਕਰੇ -ਕੀ ਨਹੀ ਹੋ ਸਕਦਾ।

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥....
ਜਉ ਗੁਰਦੇਉ ਦੇਹੁਰਾ ਫਿਰੈ ॥ ਜਉ ਗੁਰਦੇਉ ਤ ਛਾਪਰਿ ਛਾਈ ॥ ਨਾਮਦੇਵ ਜੀ-੧੧-੧੧੬੬

ਰਵਿਦਾਸ ਜੀ ਦਾ ਰੰਗ

ਬਿਨੁ ਦੇਖੇ ਉਪਜੈ ਨਹੀ ਆਸਾ ॥ ਜੋ ਦੀਸੈ ਸੋ ਹੋਇ ਬਿਨਾਸਾ ॥.....
ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸ ॥੧੧੬੭

ਨਾਮਦੇਵ ਜੀ ਗਿਲ੍ਹਾ ਕਰਦੇ ਨੇਂ।

ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥.........
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥
ਨਾਮਦੇਵ ਜੀ-੧-੧੧੬੭

ਰਾਗੁ ਬਸੰਤੁ

ਬਾਬਾ ਜੀ 'ਬਸੰਤੁ, ਰਾਗੁ ਦੇ ਸ਼ੁਰੂ–ਬਸੰਤ ਮੌਸਮ ਦੀ ਖ਼ੁਸ਼ੀ ਮਨੌਂਦੇ ਹਨ।

ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ ॥
ਪਰਫੜੁ ਚਿਤ ਸਮਾਲ ਸੋਇ ਸਦਾ ਸਦਾ ਗੋਬਿੰਦੁ ॥੧–੧–੧੧੬੮
ਰੁਤਿ ਆਈਲੇ ਸਰਸ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥....
ਸਿਰੁ ਨਾਨਕ ਲੋਕਾ ਪਾਵ ਹੈ। ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੧–੨–"

ਭਾਵੇਂ ਕੀ ਬਣਿਆਂ ਫਿਰੇ

ਸੁਇਨੇ ਕਾ ਚਉਕਾ ਕੰਚਨ ਕੁਆਰ ॥ ਰੁਪੇ ਕੀਆ ਕਾਰਾ ਬਹੁਤੁ ਬਿਸਥਾਰੁ ॥....
....ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥੧–੩–੧੧੬੮
ਬਸਤ੍ਰ ਉਤਾਰਿ ਦਿਗੰਬਰੁ ਹੋਗੁ ॥ ਜਟਾ ਧਾਰਿ ਕਿਆ ਕਮਾਵੈ ਜੋਗੁ ॥....
ਅੰਤਰਿ ਲੋਭੁ ਮਨੁ ਬਿਖਿਆ ਮਾਹਿ ॥ ਓਇ ਨਿਰੰਜਨੁ ਕੈਸੇ ਪਾਹਿ ॥੩–੪–੧੧੬੯
ਸਗਲ ਭਵਨ ਤੇਰੀ ਮਾਇਆ ਮੋਹ ॥ ਮੈ ਅਵਰੁ ਨ ਦੀਸੈ ਸਰਬ ਤੋਹ ॥....
ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ ॥ ਬਿਨੁ ਗੁਰ ਮੈਲ ਮਲੀਨ ਅੰਗੁ ॥੧–੫–"
ਸਾਹਿਬ ਭਾਵੈ ਸੇਵਕੁ ਸੇਵਾ ਕਰੈ ॥ ਜੀਵਤੁ ਮਰੈ ਸਭਿ ਕੁਲ ਉਧਰੈ ॥੧॥
ਤੇਰੀ ਭਗਤਿ ਨ ਛੋਡਉ ਕਿਆ ਕੋ ਹਸੈ ॥ ਸਾਚੁ ਨਾਮੁ ਮੇਰੈ ਹਿਰਦੈ ਵਸੈ ॥੩–੮–੧੧੭੦

ਓ ਭਾਈ ਕਮਲਿਆ !

ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥ ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥ ੧–੯–੧੧੭੧
.......ਮੇਰੇ ਸਾਹਿਬਾ ਹਉ ਆਪੇ ਭਰਮਿ ਭੁਲਾਣੀ ॥
ਅਖਰ ਲਿਖੇ ਸੇਈ ਗਾਵਾ ਅਵਰ ਨ ਜਾਣਾ ਬਾਣੀ ॥੧–੧੦–੧੧੭੧
ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥...........
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ ॥੧.੧੧.੧੧੭੧

ਰਾਗੁ ਬਸੰਤੁ–ਰੁਤ ਵੀ ਬਸੰਤ

ਮਾਹਾ ਰੁਤੀ ਮਹਿ ਸਦ ਬਸੰਤੁ ॥ ਜਿਤੁ ਹਰਿਆ ਸਭੁ ਜੀਅ ਜੰਤੁ ॥
ਕਿਆ ਹਉ ਆਖਾ ਕਿਰਮ ਜੰਤੁ ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ ॥....
ਬਿਖੁ ਅੰਮ੍ਰਿਤੁ ਕਰਤਾਰਿ ਉਪਾਏ ॥ ਸੰਸਾਰ ਬਿਰਖ ਕਉ ਦੁਇ ਫਲ ਲਾਏ ॥੩–੧–੧੧੭੨

....ਦੂਜੈ ਲੋਕੀ ਬਹੁਤੁ ਦੁਖੁ ਪਾਇਆ ॥ ਸਤਿਗੁਰਿ ਮੈਨੋ ਏਕੁ ਦਿਖਾਇਆ ॥
ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ੩.੪.੧੧੭੩
ਇਕਿ ਸਾਚੈ ਸਬਦਿ ਰਹੇ ਲਿਵਲਾਇ ॥ ਸੋ ਜਨ ਸਾਚੇ ਸਾਚੈ ਭਾਇ ॥
ਸਾਚੁ ਧਿਆਇਨਿ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥੩.੭.੧੧੭੪
ਭਗਤਿ ਕਰਹਿ ਜਨ ਦੇਖਿ ਹਜੂਰਿ ॥ ਸੰਤ ਜਨਾ ਕੀ ਪਗ ਪੰਕਜ ਧੂਰਿ ॥
ਹਰਿ ਸੇਤੀ ਸਦ ਰਹਹਿ ਲਿਵ ਲਾਇ ॥ ਪੂਰੈ ਸਤਿਗੁਰਿ ਦੀਆ ਬੁਝਾਇ ॥੩.੮."
ਬਨਸਪਤਿ ਮਉਲੀ ਚੜਿਆ ਬਸੰਤੁ ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ ॥੧॥
ਤੁਮ੍ ਸਾਚੁ ਧਿਅਵਹੁ ਮੁਗਧ ਮਨਾ ॥ ਤਾ ਸੁਖੁ ਪਾਵਹੁ ਮੇਰੇ ਮਨਾ ॥੩.੧੪.੧੧੭੬
ਤਿਨ੍ ਬਸੰਤੁ ਜੋ ਹਰਿ ਗੁਣ ਗਾਇ ॥ ਪੂਰੈ ਭਾਗਿ ਹਰਿ ਭਗਤਿ ਕਰਾਇ ॥
ਇਸੁ ਮਨ ਕਉ ਬਸੰਤ ਕੀ ਲਗੈ ਨ ਸੋਇ ॥ ਇਹੁ ਮਨੁ ਜਲਿਆ ਦੂਜੈ ਦੋਇ ॥੩-੧੬-੧੧੭੬
ਬਸੰਤੁ ਚੜਿਆ ਫੂਲੀ ਬਨਰਾਇ ॥ ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ ॥......
ਫਲ ਫੂਲ ਲਾਗੇ ਜਾਂ ਆਪੇ ਲਾਏ ॥ ਮੂਲਿ ਲਗੈ ਤਾਂ ਸਤਿਗੁਰੁ ਪਾਏ ॥੩.੧੭.੧੧੭੬

### ਏਕ ਹੀ ਏਕ

ਏਕੋ ਹਰਿ ਰਵਿਆ ਸ੍ਰਬ ਥਾਇ ॥ ....ਘਟਿ ਘਟਿ ਅੰਤਰਿ ਏਕੋ ਹਰ ਸੋਇ ॥....
ਏਕੋ ਏਕੁ ਰਹਿਆ ਭਰਪੂਰਿ ॥ ਸਾਕਤ ਨਰ ਲੋਭੀ ਜਾਣਹਿ ਦੂਰਿ ॥
ਏਕੋ ਏਕੁ ਵਰਤੈ ਹਰਿ ਲੋਇ ॥ ਨਾਨਕ ਹਰਿ ਏਕੋੁ ਕਰੇ ਸੁ ਹੋਇ ॥ ੪.੧.੧੧੭੭

### ਚੌਥੇ ਪਾਤਸ਼ਾਹ ਦੇ ਤੁਕਾਂਤ

ਤੁਮਰਾ ਜਨੁ ਜਾਤਿ ਅਵਿਜਾਤਾ ਹਰਿ ਜਪਿਓ ਪਤਿਤ ਪਵੀਛੇ ॥......
ਜਾਤਿ ਅਜਾਤਿ ਕੋਈ ਪ੍ਰਭ ਧਿਆਵੈ ਸਭਿ ਪੂਰੇ ਮਾਨਸ ਤਿਨਛੇ ॥.....
ਹਮ ਢੀਂਢੇ ਢੀਮ ਬਹੁਤੁ ਅਤਿ ਭਾਰੀ ਹਰਿ ਧਾਰਿ ਕ੍ਰਿਪਾ ਪ੍ਰਭ ਮਿਲਛੇ ॥੪.੪.੧੧੭੮
........ਜਿਉ ਬਾਰਿਕੁ ਰਸਕਿ ਪਰਿਓ ਥਨਿ ਮਾਤਾ ਥਨਿ ਕਾਢੇ ਬਿਲਲ ਬਿਲੀਧੇ ॥.........
ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥੪.੫.੧੧੭੮
ਹਮਰੇ ਕਰਮ ਨ ਬਿਚਰਹੁ ਠਾਕੁਰ ਤੁਮ ਪੈਜ ਰਖਹੁ ਅਪਨੀਧੇ ॥-"-"
ਗੁਰੁ ਸੇਵਉ ਕਰਿ ਨਮਸਕਾਰ ॥ ਆਜੁ ਹਮਾਰੈ ਮੰਗਲ ਚਾਰ ॥.......
ਆਜੁ ਹਮਾਰੈ ਗ੍ਰਿਹਿ ਬਸੰਤ ॥ ਗੁਨ ਗਾਏ ਪ੍ਰਭ ਤੁਮ ਬੇਅੰਤ ॥.......

ਹੋਲੀ ਕੀਨੀ ਸੰਤ ਸੇਵ ॥ ਰੰਗੁ ਲਾਗਾ ਅਤਿ ਲਾਲ ਦੇਵ ॥੫-੧-੧੧੮੦
ਹਟਵਾਣੀ ਧਨ ਮਾਲ ਹਾਟੁ ਕੀਤੁ ॥ ਜੂਆਰੀ ਜੂਏ ਮਾਹਿ ਚੀਤੁ ॥.....
ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥੫.੨.੧੧੮੦

ਬਸੰਤ ਹੀ ਬਸੰਤ

ਤਿਸੁ ਬਸੰਤੁ ਜਿਸੁ ਪ੍ਰਭੁ ਕ੍ਰਿਪਾਲੁ ॥ ਤਿਸੁ ਬਸੰਤੁ ਜਿਸੁ ਗੁਰੁ ਦਇਆਲੁ ॥....
ਤਿਸੁ ਸਦ ਬਸੰਤੁ ਜਿਸੁ ਰਿਦੈ ਨਾਮੁ ॥੧॥ ਗ੍ਰਿਹਿ ਤਾਕੇ ਬਸੰਤੁ ਗਨੀ ॥੫.੩.੧੧੮੦

ਓਹਦੇ ਭਗਤਾਂ ਬਾਰੇ

ਜਾ ਕੇ ਭਗਤ ਆਨੰਦ ਮੈ ॥ ਜਾ ਕੇ ਭਗਤ ਕਉ ਨਾਹੀ ਖੈ ॥
ਜਾ ਕੇ ਭਗਤ ਕਉ ਨਾਹੀ ਭੈ ॥ ਜਾ ਕੇ ਭਗਤ ਕਉ ਸਦਾ ਜੈ ॥੫.੫.੧੧੮੧

ਸਾਧ ਸੰਗ ਦੇ ਲਾਭ

ਮਿਲਿ ਪਾਣੀ ਜਿਉ ਹਰੇ ਬੂਟ ॥ ਸਾਧ ਸੰਗਤਿ ਤਿਉ ਹਉਮੈ ਛੂਟ ॥....
ਜੈਸੀ ਦਾਸੇ ਧੀਰ ਮੀਰ ॥ ਤੈਸੇ ਉਧਾਰਨ ਗੁਰਹ ਪੀਰ ॥੧॥.........
ਜਿਸਹਿ ਪਰਾਪਤਿ ਸਾਧ ਸੰਗੁ ॥ ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥
ਤੇ ਬੰਧਨ ਤੇ ਭਏ ਮੁਕਤਿ ॥ ਭਗਤਿ ਅਰਾਧਹਿ ਜੋਗ ਜੁਗਤਿ ॥੫.੬.੧੧੮੧
ਜਿਨ ਤੂ ਧਿਆਇਆ ਸੇ ਗਨੀ ॥ ਜਿਨ ਤੂੰ ਪਾਇਆ ਸੇ ਧਨੀ ॥
ਜਿਨਿ ਤੂੰ ਸੇਵਿਆ ਸੁਖੀ ਸੇ ॥ ਸੰਤ ਸਰਣਿ ਨਾਨਕ ਪਰੇ ॥੫.੭.੧੧੮੨
ਮਾਣਸ ਸੇਵਾ ਖਰੀ ਦੁਹੇਲੀ ॥ ਸਾਧ ਕੀ ਸੇਵਾ ਸਦਾ ਸੁਹੇਲੀ ॥੨॥
ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥
ਊਹਾ ਜਪੀਐ ਕੇਵਲ ਨਾਮ ॥ ਸਾਧੂ ਸੰਗਤਿ ਪਾਰ ਗਰਾਮ ॥੩॥੫.੮.੧੧੮੨
ਸਗਲ ਧਰਮ ਮਹਿ ਊਤਮ ਧਰਮ ॥ ਕਰਮ ਕਰਤੂਤਿ ਕੈ ਊਪਰਿ ਕਰਮ ॥
ਜਿਸ ਕਉ ਚਾਹਹਿ ਸੁਰਿ ਨਰ ਦੇਵ ॥ ਸੰਤ ਸਭਾ ਕੀ ਲਗਹੁ ਸੇਵ ॥੫.੯.੧੧੮੨
ਮਨ ਤਨ ਭੀਤਰਿ ਲਾਗੀ ਪਿਆਸ ॥ ਗੁਰਿ ਦਇਆਲਿ ਪੂਰੀ ਮੇਰੀ ਆਸ ॥
ਕਿਲ ਵਿਖ ਕਾਟੇ ਸਾਧ ਸੰਗਿ ॥ ਨਾਮੁ ਜਪਿਓ ਹਰਿ ਨਾਮ ਰੰਗਿ ॥੫-੧੦-"

ਰਾਮ ਹੀ ਰਾਮ

ਰਾਮ ਰੰਗਿ ਸਭ ਗਏ ਪਾਪ ॥ ਰਾਮ ਜਪਤ ਕਛੁ ਨਹੀ ਸੰਤਾਪ ॥.....
ਬਸੰਤੁ ਹਮਾਰੈ ਰਾਮ ਰੰਗੁ ॥ ਸੰਤ ਜਨਾ ਸਿਉ ਸਦਾ ਸੰਗੁ ॥......
ਹਰਿ ਕੀਰਤਨ ਰਸ ਭੋਗ ਰੰਗੁ ॥ ਮਨ ਪਾਪ ਕਰਤ ਤੂ ਸਦਾ ਸੰਗੁ ॥੫.੧੧.੧੧੮੩

ਇੱਕ ਸਬਦ ਵਿਚ ਚਾਰ ਵਾਰ

....ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮ ਨਾਮ ॥....
ਭੈ ਬਿਨਸੇ ਨਿਰਭੈ ਪਦੁ ਪਾਇਆ ॥ ਗੁਰ ਮਿਲਿ ਨਾਨਕਿ ਖਸਮੁ ਧਿਆਇਆ ॥

ਜਲਿ ਥਲਿ ਮਹੀਅਲਿ ਰਵਿ ਰਹਿਆ ॥ ਗੁਰ ਮਿਲਿ ਨਾਨਕਿ ਹਰਿ ਹਰਿ ਕਹਿਆ ॥..............

ਪ੍ਰਭ ਜਪਿ ਜਪਿ ਜੀਵਹਿ ਤੇਰੇ ਦਾਸ ॥ ਗੁਰ ਮਿਲਿ ਨਾਨਕ ਕਮਲ ਪ੍ਰਗਾਸ ॥੫-੧੩-੧੧੮੩-੮੪

### ਮਿਲਣ ਦੀ ਮਹਿਕ

ਸਗਲ ਇਛਾ ਜਪਿ ਪੁੰਨੀਆ ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ ॥੧॥
ਤੁਮ ਰਵਹੁ ਗੋਬਿੰਦੈ ਰਵਣ ਜੋਗੁ ॥ ਜਿਤੁ ਰਵਿਐ ਸੁਖ ਸਹਜ ਭੋਗੁ ॥

### ਘਰ ਦੀ ਗੱਲ

ਰੋਗ ਮਿਟਾਏ ਪ੍ਰਭੂ ਆਪਿ ॥ ਬਾਲਕ ਰਾਖੇ ਅਪਨੇ ਕਰ ਥਾਪਿ ॥....
ਨਾਨਕ ਭਗਤਾ ਭਲੀ ਰੀਤਿ ॥ ਸੁਖ ਦਾਤਾ ਜਪਦੇ ਨੀਤ ਨੀਤਿ ॥੫-੧੬-੧੧੮੪
ਹੁਕਮੁ ਕਰਿ ਕੀਨੇ ਨਿਹਾਲ ॥ ਅਪਨੇ ਸੇਵਕ ਕਉ ਭਇਆ ਦਇਆਲੁ ॥
ਗੁਰਿ ਪੂਰੈ ਸਭੁ ਪੂਰਾ ਕੀਆ ॥ ਅੰਮ੍ਰਿਤ ਨਾਮੁ ਰਿਦ ਮਹਿ ਦੀਆ ॥੫.੧੭.੧੧੮੪

### ਬਸੰਤ ਰੁੱਤ ਆਈ-ਨਾਮ ਬੀਜ ਲੌ

ਦੇਖੁ ਫੂਲ ਫੂਲ ਫੂਲੇ ॥ ਅਹੰ ਤਿਆਗਿ ਤਿਆਗੇ ॥ ਚਰਨ ਕਮਲ ਪਾਗੇ ॥....
ਤੁਮ ਮਿਲਹੁ ਪ੍ਰਭ ਸਭਾਗੇ ॥....ਬਸੰਤ ਰੁਤਿ ਆਈ ॥ ਪਰਫੂਲਤਾ ਰਹੇ ॥੧॥
ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥੫-੧੮-੧੧੮੫

### ਕੱਠੇ ਬੈਹ ਕੇ ਖੇਡੋ

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥
ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ ॥.......
ਉਠਿ ਇਸਨਾਨੁ ਕਰਹੁ ਪਰਭਾਤੇ ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ ਸੁਖ ਸਹਜ ਸੇਤੀ ਘਰਿ ਜਾਤੇ ॥....
ਜਨ ਨਾਨਕ ਗੁਰਮੁਖਿ ਜੋ ਨਰੁ ਖੇਲੈ ਸੋ ਜਿਣਿ ਬਾਜੀ ਘਰਿ ਆਇਆ ॥੫.੧੯.੧੧੮੫

### ਤੇਰੀਆਂ ਤੂੰ ਈ ਜਾਣ

ਤੇਰੀ ਕੁਦਰਤਿ ਤੂਹੈ ਜਾਣਹਿ ਅਉਰੁ ਨ ਦੂਜਾ ਜਾਣੈ ॥
ਜਿਸਨੋ ਕ੍ਰਿਪਾ ਕਰਹਿ ਮੇਰੇ ਪਿਆਰੇ ਸੋਈ ਤੁਝੈ ਪਛਾਣੈ ॥........
ਤੇਰਾ ਮਹਲੁ ਅਗੋਚਰੁ ਮੇਰੇ ਪਿਆਰੇ ਬਿਖਮੁ ਤੇਰਾ ਹੈ ਭਾਣਾ ॥
ਕਹੁ ਨਾਨਕ ਢਹਿ ਪਇਆ ਦੁਆਰੈ ਰਖਿ ਲੇਵਹੁ ਮੁਗਧ ਅਜਾਣਾ ॥੫.੨੦.੧੧੮੫

### ਨੌਵੇ ਗੁਰਾਂ ਵਲੋਂ ਸਮਝੌਣੀਆਂ

ਸਾਧੋ ਇਹੁ ਤਨੁ ਮਿਥਿਆ ਜਾਨਉ ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ ॥੯.੧.੧੧੮੬

ਪਾਪੀ ਹੀਐ ਮੈ ਕਾਮੁ ਬਸਾਇ ॥ ਮਨੁ ਚੰਚਲੁ ਯਾ ਤੇ ਗਹਿਓ ਨ ਜਾਇ ॥੯.੨."

ਇੱਕ ਸਬਦ ਬੜੀ ਤਸੱਲੀ ਵਾਲਾ

ਮਾਈ ਮੈ ਧਨੁ ਪਾਇਓ ਹਰਿ ਨਾਮੁ ॥

ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥............

ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ ॥੯.੩.੧੧੮੬

ਫਿਰ ਸਿੱਖਿਆ ਦੇ ਰਹੇ ਨੇਂ

ਮਨ ਕਹਾ ਬਿਸਾਰਿਓ ਰਾਮ ਨਾਮੁ ॥ ਤਨੁ ਬਿਨਸੈ ਜਮ ਸਿਉ ਪਰੈ ਕਾਮੁ ॥੯-੪-੧੧੮੬

ਕਹਾ ਭੂਲਿਓ ਰੇ ਝੂਠੇ ਲੋਭ ਲਾਗ ॥ ਕਛੁ ਬਿਗਰਿਓ ਨਾਹਿਨ ਅਜਹੁ ਜਾਗ ॥੯-੫-੧੧੮੭

ਇੰਜ ਦਾ ਵਰਤਾਰਾ ਚੱਲਦਾ ਪਿਐ

ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ ॥

ਦੇਵਲ ਦੇਵਤਿਆ ਕਰੁ ਲਾਗਾ ਐਸੀ ਕੀਰਤਿ ਚਾਲੀ ॥

ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥

ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥੧.੮.੧੧੯੧

ਮਾਲਿਕ ਮੇਹਰ ਕੀਤੀ

ਕਾਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥....

ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥.........

ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ ॥

ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ ॥੪.੧."

ਪੰਜਵੇ ਪਾਤਸ਼ਾਹ ਹਿੰਦੂ ਮਿਥਿਹਾਸ ਦੀਆਂ-ਸਾਖੀਆਂ ਸੁਣਾ ਕੇ -ਸਾਨੂੰ ਸਮਝਾਂਦੇ ਹਨ।

ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥

ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥....

ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥੫-੧-੧੧੯੨

ਹਰਿ ਸਿਮਰਨ ਦੀ ਪ੍ਰੇਰਨਾ

....ਗੋਬਿੰਦ ਭਜਹੁ ਮੇਰੇ ਸਦਾ ਮੀਤ ॥ ਸਾਚ ਸਬਦ ਕਰਿ ਸਦਾ ਪ੍ਰੀਤਿ ॥...

ਈਠ ਮੀਤ ਕੋਊ ਸਖਾ ਨਾਹਿ ॥ ਆਪਿ ਬੀਜਿ ਆਪੇ ਹੀ ਖਾਂਹਿ ॥੫.੨.੧੧੯੨

ਸਭ ਤੋਂ ਸੰਖੇਪ ਵਾਰ -ਬਸੰਤ ਕੀ

ਹਰਿ ਕਾ ਨਾਮੁ ਧਿਆਇਕੈ ਹੋਹੁ ਹਰਿਆ ਭਾਈ ॥..........
ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥.............
ਕਿਥਹੁ ਉਪਜੈ ਕਹ ਰਹੈ ਕਹ ਮਾਹਿ ਸਮਾਵੈ ॥....੫-੧-੧੧੯੩

ਬਸੰਤ ਵਿਚ-ਸਾਰਾ ਸੰਸਾਰ ਖਿੜ ਉਠਦਾ ਹੈ ।

ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥ ਕਬੀਰ ਜੀ-੧-"

ਹਉਮੈ ਦਾ ਨਸ਼ਾ-ਕੌਣ ਬਚਿਆ

ਪੰਡਿਤ ਜਨ ਮਾਤੇ ਪੜਿ ਪੁਰਾਨ ॥ ਜੋਗੀ ਮਾਤੇ ਜੋਗ ਧਿਆਨ ॥.....
ਸਭ ਮਦ ਮਾਤੇ ਕੋਊ ਨ ਜਾਗ ॥ ਸੰਗ ਹੀ ਚੋਰ ਘਰੁ ਮੁਸਨ ਲਾਗ ॥੧॥ਰਹਾਉ॥
ਜਾਗੈ ਸੁਕਦੇਉ ਅਰੁ ਅਕੂਰੁ ॥....ਕਲਿ ਜਾਗੇ ਨਾਮਾ ਜੈ ਦੇਵ ॥ ਕਬੀਰ ਜੀ-੨-"

ਕਲਿਜੁਗ ਦਾ ਵਰਤਾਰਾ

.....ਦੇਖਹੁ ਲੋਗਾ ਕਲਿ ਕੋ ਭਾਉ ॥ ਸੁਤਿ ਮੁਕਲਾਈ ਅਪਨੀ ਮਾਉ ॥.... ਕਬੀਰ ਜੀ-੩-੧੧੯੪

ਦੋ ਵਾਰ ਤੀਜੇ ਗੁਰੂ ਜੀ ਵੱਲੋਂ ੧੧੩੩-੧੧੫੪-ਹੁਣ ਕਬੀਰ ਜੀ ਵੱਲੋਂ

ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥......
ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਇ ਬੇਗਿ ਧਾਇ ॥ ਕਬੀਰ ਜੀ-੧੧੯੪

ਕਬੀਰ ਜੀ ਦੇ ਤਰਲੇ

ਇਸੁ ਤਨ ਮਨ ਮਧੇ ਮਦਨ ਚੋਰ ॥ ਜਿਨਿ ਗਿਆਨ ਰਤਨੁ ਹਿਰਿ ਲੀਨ ਮੋਰ ॥....
ਮਾਧਉ ਦਾਰੁਨ ਦੁਖੁ ਸਹਿਓ ਨ ਜਾਇ ॥ ਮੇਰੋ ਚਪਲ ਬੁਧਿ ਸਿਉ ਕਹਾ ਬਸਾਇ ॥ ਕਬੀਰ ਜੀ-੫-੧੧੯੪
ਮੋਹਿ ਐਸੇ ਬਨਜ ਸਿਉ ਨਹੀ ਨ ਕਾਜੁ ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ ॥"-੬-"

ਵਿਚਾਰ ਬਿਨਾ ਸਭ ਜੂਠੇ

ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥
ਅਵਹਿ ਜੂਠੇ ਜਾਹਿ ਭੀ ਜੂਠੇ ਮਰਹਿ ਅਭਾਗੇ ॥..........
ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥ ਕਬੀਰ ਜੀ-੭-੧੧੯੫

ਕਿਤੇ ਜਾਣ ਦੀ ਕੀ ਲੋੜ ਏ

ਕਤ ਜਾਈਐ ਰੇ ਘਰ ਲਾਗੋ ਰੰਗੁ ॥ ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥....
ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥ ਰਾਮਾਨੰਦ ਜੀ-੧-੧੧੯੫

ਬੀਠਲਾ ਮੇਹਰ ਕਰ

ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥

ਨਾਮਦੇਵ ਜੀ-੨-੧੧੯੬

ਭਣਤਿ ਨਾਮ ਦੇਉ ਰਮਿ ਰਹਿਆ ॥ ਅਪਨੇ ਭਗਤ ਪਰ ਕਰਿ ਦਇਆ ॥"-੩-"

ਹੰਕਾਰ ਤੋਂ -ਸਾਧਾਂ ਆਸਰੇ ਬਚੋ

ਪੂਤੁ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖ ਮਗਨ ਹਾਰੁ ॥....੧੧੯੬

ਸਾਧੂ ਕੀ ਜਉ ਲੇਹਿ ਓਟ ॥ ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ॥

ਰਵਿਦਾਸ ਜੀ-

ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ ॥ ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥

ਕਬੀਰ ਜੀ-"

ਰਾਗੁ ਸਾਰੰਗ -ਮਨ ਟਿਕ ਗਿਐ

ਅਪੁਨੇ ਠਾਕੁਰ ਕੀ ਹਉ ਚੇਰੀ ॥ ਚਰਨ ਗਹੇ ਜਗ ਜੀਵਨ ਪ੍ਰਭ ਕੇ ਹਉਮੈ ਮਾਰਿ ਨਿਬੇਰੀ ॥੧-੧-੧੧੯੭

ਬਾਬਾ ਜੀ ਦੇ ਤਿੰਨੇ ਸਬਦ ਨਿਰਗੁਣ ਨੂੰ ਸੰਬੋਧਤ ਸਰਗੁਣੇ

ਹਰਿ ਬਿਨੁ ਕਿਉ ਰਹੀਐ ਦੂਖੁ ਬਿਆਪੈ ॥..............

ਜਬ ਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ ॥

ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥੧-੨-"

ਦੂਰਿ ਨਾਹੀ ਮੇਰੋ ਪ੍ਰਭੁ ਪਿਆਰਾ ॥ .............

ਜਾਰਉ ਐਸੀ ਪ੍ਰੀਤਿ ਕੁਟੰਬ ਸਨਬੰਧੀ ਮਾਇਆ ਮੋਹ ਪਸਾਰੀ ॥........

ਅੰਤਰਿ ਰਤਨ ਪਦਾਰਥ ਹਿਤ ਕੌ ਦੁਰੈ ਨ ਲਾਲ ਪਿਆਰੀ ॥੧-੩-"

ਸਤਸੰਗ ਦੇ ਗੁਣ ਬੇਅੰਤ

ਹਰਿ ਕੇ ਸੰਤ ਜਨਾ ਕੀ ਹਮ ਧੂਰਿ ॥ ਮਿਲਿ ਸਤ ਸੰਗਤਿ ਪਰਮ ਪਦੁ ਪਾਇਆ ॥.........

ਸਤਿਗੁਰੁ ਸੰਤੁ ਮਿਲੈ ਸਾਤਿ ਪਾਈਐ ....ਵਡੈ ਭਾਗਿ ਸਤ ਸੰਗਤਿ ਪਾਈ....

ਅਠਸਠ ਤੀਰਥ ਮਜਨੁ ਕੀਆ ਸਤ ਸੰਗਤਿ ਪਗ ਨਾਏ ਧੂਰਿ ॥....

ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤ ਸੰਗਤਿ ਪਗ ਧੂਰਿ ॥੪-੧-੧੧੯੮

ਸਰਗੁਣ ਤੋਂ ਨਿਰਗੁਣ ਦੀ ਸੋਝੀ

ਗੁਰ ਕਿਰਪਾਲ ਭਏ ਤਬ ਪਾਇਆ ਹਿਰਦੈ ਅਲਖੁ ਲਖਾਰੀ ॥੪-੨-"

ਉਪ੍ਰਾਮਤਾ

....ਰਾਮ ਨਾਮ ਬਿਨੁ ਥਿਰੁ ਨਹੀ ਕੋਈ ਹੋਰੁ ਨਿਹਫਲ ਸਭੁ ਬਿਸਥਾਰੁ ॥....
ਰਾਣਾ ਰਾਉ ਸਭੈ ਕੋਊ ਚਾਲੈ ਝੂਠੁ ਛੋਡਿ ਜਾਇ ਪਾਸਾਰੁ ॥੪-੬-੧੨੦੦

ਇੰਜ ਲਗਦੈ-ਪ੍ਰਿਥੀਏ ਨੂੰ ਸਮਝਾ ਰਹੇ ਨੇਂ

ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥.........
ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ ॥੪-੭-"

ਚੋਥੇ ਪਾਤਸ਼ਾਹ -ਛੇ ਸਬਦ-ਇੱਕੋ ਟੇਕ ਚ-- ਪੜਤਾਲ

ਜਪਿ ਮਨ ਜਗੰਨਾਥ ਜਗਜੀਵਨੋ ਮਨ ਮੋਹਨ ਸਿਉ ਪ੍ਰੀਤਿ ਲਾਗੀ ....੪-੮-"
ਜਪਿ ਮਨ ਨਰਹਰੇ ਨਰਹਰ ਸੁਆਮੀ ਹਰਿ ਸਗਲ ਦੇਵ ਦੇਵਾ ॥੪.੯.੧੨੦੧
ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀ ਰੰਗੋ ਪਰਮੇਸਰੋ ॥੪-੧੦-"
ਜਪਿ ਮਨ ਨਿਰਭਉ ਸਤਿ ਸਤਿ ਸਦਾ ਸਤਿ ਨਿਰਵੈਰੁ ੪-੧੧-"
ਜਪਿ ਮਨ ਗੋਵਿੰਦੁ ਹਰਿ ਗੋਵਿੰਦੁ ਗੁਣੀ ਨਿਧਾਨੁ ੪-੧੨-੧੨੦੨
ਜਪਿ ਮਨ ਸਿਰੀ ਰਾਮੁ ਰਾਮ ਰਮਤ ਰਾਮੁ ੪-੧੩-"

ਪੰਜਵੇਂ ਪਾਤਸ਼ਾਹ-ਦਰਸਨ ਦੀ ਤਾਂਘ

ਸਤਿਗੁਰ ਮੂਰਤਿ ਕਉ ਬਲਿ ਜਾਉ ॥
ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੫.੧.੧੨੦੨
ਜਾਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ ॥੫.੧.੧੨੦੨

ਪਖੰਡੀਆ ਨੂੰ ਤਾੜਨਾ

ਹਰਿ ਜੀਉ ਅੰਤਰ ਜਾਮੀ ਜਾਨ ॥........
ਕਰਹਿ ਸੋਮ ਪਾਕ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥
ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਨ ॥੨॥
ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥੫.੨.੧੨੦੨

ਬਿਰਹਾ-ਮਿਲਾਪ

ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਦ ਪਲਕ ਨਹੀ ਜਾਗਿਓ॥....
ਪੂਛਉ ਪੂਛਉ ਦੀਨ ਭਾਂਤਿ ਕਰਿ ਕੋਊ ਕਹੈ ਪ੍ਰਿਅ ਦੇਸਾਂਗਿਓ ॥.......
ਦ੍ਰਿਸਟਿ ਭਈ ਤਬ ਭੀਤਰਿ ਆਇਓ ਮੇਰਾ ਮਨੁ ਅਨਦਿਨੁ ਸੀਤਲਾਗਿਓ ॥੫-੫-੧੨੦੪

ਸਾਧ ਮਹਿਮਾ

ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥.......
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥....

ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥....
ਦ੍ਰਿਸਟਿ ਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ।।੫.੬.੧੨੦੪

ਸੁਖ ਦੱਸਿਆ ਨਹੀਂ ਜਾ ਸਕਦਾ

ਓਇ ਸੁਖ ਕਾ ਸਿਉ ਬਰਨਿ ਸੁਨਾਵਤ ॥
ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨਗਾਵਤ ।।੫.੯.੧੨੦੫

ਕੁਸੰਗੀ ਦੀ ਦਸ਼ਾ

ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ ॥..........
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ ।।੨।।
ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ ।।੫-੧੦-੧੨੦੫

ਜਦੋਂ ਸੱਜਣ ਰਾਜ਼ੀ ਹੋ ਗਿਆ

....ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲ ਰੀਝਾਇਓ ॥....
ਭਗਤਹ ਦਰਸੁ ਦੇਖਿ ਨੈਨ ਰੰਗਾ ॥ ਲੋਭ ਮੋਹ ਤੂਟੇ ਭ੍ਰਮ ਸੰਗਾ ॥
ਕਹੁ ਨਾਨਕ ਸੁਖ ਸਹਜ ਅਨੰਦਾ ॥ ਖੋਲ੍ਹਿ ਭੀਤਿ ਮਿਲੇ ਪਰਮਾਨੰਦਾ ।।੫.੧੪.੧੨੦੬

ਫੇਰ ਉਦਾਸੀ ਨੇਂ ਘੇਰ ਲਿਐ

ਕੈਸੇ ਕਹਉ ਮੋਹਿ ਜੀਅ ਬੇਦਨਾਈ ॥........
ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ ॥....
ਕਰਉ ਨਿਹੋਰਾ ਬਹੁਤੁ ਬੇਨਤੀ ਸੇਵਉ ਦਿਨੁ ਰੈਨਾਈ ॥
ਮਾਨੁ ਅਭਿਮਾਨੁ ਹਉ ਸਗਲ ਤਿਆਗਉ ਜੋ ਪ੍ਰਿਅ ਬਾਤ ਸੁਨਾਈ ।।੫.੧੫.੧੨੦੬

ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥
ਜਾਕੇ ਬਿਛੁਰਤ ਹੋਤ ਮਿਰਤਕਾ ਗ੍ਰਿਹਿ ਮਹਿ ਰਹਨੁ ਨ ਪਾਈ ।।੫.੧੭.੧੨੦੭

ਅਨੰਦ ਮੰਗਲ

....ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥
ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥.....
ਸੰਤ ਪ੍ਰਤਾਪਿ ਭਰਮ ਸਭਿ ਨਾਸੇ ਨਾਨਕ ਮਿਲੇ ਗੁਸਾਈ ॥ ੫.੧੯.੧੨੦੭

ਧੰਨ ਸਾਧ ਸੰਗ

ਹਰਿ ਜਨ ਸਗਲ ਉਧਾਰੇ ਸੰਗ ਕੇ ॥ ........
ਮਾਰਗਿ ਚਲੇ ਤਿਨੀ ਸੁਖੁ ਪਾਇਆ ਜਿਨ ਸਿਉ ਗੋਸਟਿ ਸੇ ਤਰੇ ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ ।।੧।।
ਜਿਨ ਕੇ ਭਾਗ ਬਡੇ ਹੈ ਭਾਈ ਤਿਨ ਸਾਧੂ ਸੰਗਿ ਮੁਖ ਜੁਰੇ ।।੫.੨੨.੧੨੦੯

ਹਰਿ ਜਨ ਰਾਮ ਰਾਮ ਰਾਮ ਧਿਆਏ ॥

ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਏ ॥.........
ਜੋ ਜੋ ਸੁਨੈ ਰਾਮ ਜਸੁ ਨਿਰਮਲ ਤਾ ਕਾ ਜਨਮ ਮਰਣ ਦੁਖੁ ਨਾਸਾ ॥੫.੨੩.੧੨੦੮

ਪ੍ਰਦੇਸੀ ਪ੍ਰੀਤਮ ਸਤਿਗੁਰੂ ਰਾਮ ਸਿੰਘ ਜੀ ਦੇ ਹਿਜਰ ਵਿਚ-ਅਟਲ ਪ੍ਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ-ਜਦੋਂ ਇਹ ਸਬਦ ਪੜਦੇ-ਆਪਣੇ ਨਾਲ ਹੀ ਸੰਗਤ ਨੂੰ ਵੀ ਬਿਰਹੋਂ ਸਾਗਰ ਚ ਗੋਤੇ ਲਗਾਂਦੇ ਵੇਖੇ ਨੇ

ਮੋਹਨ ਘਰਿ ਆਵਹੁ ਕਰਉ ਜੋਦਰੀਆ ॥
ਮਾਨੁ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ਰਹਾਉ॥
ਨਿਕਟਿ ਸੁਨਉ ਅਰੁ ਪੇਖਉ ਨਾਹੀ ਭਰਮਿ ਭਰਮਿ ਦੁਖ ਭਰੀਆ ॥....
ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ ॥੫.੨੪.੧੨੦੯

ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ ॥
ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ ॥੧॥ਰਹਾਉ॥
ਮੈ ਨੀਰੇ ਅਨਿਕ ਭੋਜਨ ਬਹੁ ਬਿੰਜਨ ਤਿਨ ਸਿਉ ਦ੍ਰਿਸਟਿ ਨ ਕਰੈ ਰੁਚਾਂਗੈ ॥
ਹਰਿ ਰਸੁ ਚਾਹੈ ਪ੍ਰਿਅ ਪ੍ਰਿਅ ਮੁਖਿ ਟੇਰੈ ਜਿਉ ਅਲਿ ਕਮਲਾ ਲੋਭਾਂਗੈ ॥੫-੨੮-੧੨੦੯

ਪੰਚਮ ਪਾਤਸ਼ਾਹ ਵਲੋਂ- 'ਸੁਖਮਨੀ ਵਾਂਗ-ਲਗਾਤਾਰ ੧੫੫
ਸਬਦ ਵੇਖੋ ਵਖੱਰੇ ਭਾਵਾਂ ਤੇ ਉਚਾਰਨ ਕੀਤੇ ਹਨ-ਜਿਵੇਂ
ਅਬ ਮੋਰੋ ਠਾਕੁਰ ਸਿਉ ਮਨੁ ਮਾਨਾ ॥ ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥
ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ੫-੮॥ ਅਬ ਮੇਰੋ ਪੰਚਾਤੇ ਸੰਗੁ ਤੂਟਾ ॥੯

ਅਬ ਮੇਰੋ ਠਾਕੁਰ ਸਿਉ ਮਨੁ ਲੀਨਾ ॥੧੦॥

ਗੁਰਬਾਣੀ ਦੇ ਇਸ ਪ੍ਰਵਾਹ ਚ-ਸਹਿਜੇ ਵਿਚਰਣ ਵਾਸਤੇ-ਨਿਰੰਕਾਰ ਅਗੇ ਅਰਜ਼ ਗੋ ਹਾਂ ।

ਮੇਰੈ ਮਨਿ ਮਿਸਟ ਲਗੇ ਪ੍ਰਿਅ ਬੋਲਾ ॥..........
ਜੇ ਤਖਤਿ ਬੈਸਾਲਹਿ ਤਉ ਦਾਸ ਤੁਮਾਰੇ ਘਾਸੁ ਬਢਾਵਹਿ ਕੇਤਕ ਬੋਲਾ ॥੫.੧੩.੧੨੧੧

ਮੇਰੈ ਮਨਿ ਸਬਦੁ ਲਗੋ ਗੁਰ ਮੀਠਾ ॥.........
ਕਹੁ ਨਾਨਕ ਰੰਗਿ ਚਲੂਲਿ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ ॥੫.੧੯.੧੨੧੨
ਕੋਟਿ ਲਾਖ ਰਾਜ ਸੁਖ ਪਾਏ ਇਕ ਨਿਮਖ ਪੇਖਿ ਦ੍ਰਿਸਟਾਨਾਂ ॥
ਜਉ ਕਹਹੁ ਮੁਖਹੁ ਸੇਵਕ ਇਹ ਬੈਸੀਐ ਸੁਖ ਨਾਨਕ ਅੰਤੁ ਨ ਜਾਨਾਂ ॥੫.੨੩.੧੨੧੩

ਥਾਨ ਪਵਿਤ੍ਰਾ ਮਾਨ ਪਵਿਤ੍ਰਾ ਪਵਿਤ੍ਰ ਸੁਨਨ ਕਹਨ ਹਾਰੇ ॥
ਕਹੁ ਨਾਨਕ ਤੇ ਭਵਨ ਪਵਿਤ੍ਰਾ ਜਾ ਮਹਿ ਸੰਤ ਤੁਮਾਰੇ ॥੫.੩੨.੧੨੧੫

ਜਾਹੂ ਕਾਹੂ ਅਪੁਨੋ ਹੀ ਚਿਤਿ ਆਵੈ ॥
ਜੋ ਕਾਹੂ ਕੋ ਚੇਰੋ ਹੋਵਤ ਠਾਕੁਰ ਹੀ ਪਹਿ ਜਾਵੈ ॥੫.੩੪.੧੨੧੫

ਠਾਕੁਰ ਤੁਮ ਸਰਣਾਈ ਆਇਆ ॥
ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ ॥੫.੫੧.੧੨੧੮

ਪੰਜਵੇਂ ਪਾਤਸ਼ਾਹ ਨੇ ਸਪਸ਼ਟ ਹੁਕਮ ਕੀਤਾ ਹੈ ।

ਆਇਓ ਸੁਨਨ ਪੜਨ ਕਉ ਬਾਣੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪ੍ਰਾਣੀ ॥੫.੫੬.੧੨੧੯

ਪ੍ਰਭ ਜੀ ਮੋਹਿ ਕਵਨੁ ਅਨਾਥੁ ਬਿਚਾਰਾ ॥
ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ ॥੫.੫੮.੧੨੨੦

ਨਿੰਦਕ ਦੀ ਹਾਲਤ ਇਸਤਰਾਂ ਹੋਂਦੀ ਏ

ਟੂਟੀ ਨਿੰਦਕ ਕੀ ਅਧ ਬੀਚ ॥
ਜਨ ਕਾ ਰਾਖਾ ਆਪਿ ਸੁਆਮੀ ਬੇ ਮੁਖ ਕਉ ਆਇ ਪਹੂਚੀ ਮੀਚ ॥....
ਪ੍ਰਗਟੁ ਭਇਆ ਖੰਡੀ ਬ੍ਰਹਮੰਡੀ ਕੀਤਾ ਅਪਣਾ ਪਾਇਆ ॥੫.੮੩.੧੨੨੪

ਜੇ ਸਾਧ ਸੰਗਤ ਵਿਚ ਵਿਚਾਰ ਕੀਤੀ ਜਾਵੇ–ਤਾਂ ਪੋਥੀ ਨਿਰੰਕਾਰ ਦਾ ਰੂਪ ਸਮਝੋ ।

ਪੋਥੀ ਪਰਮੇਸਰ ਕਾ ਥਾਨੁ ॥
ਸਾਧ ਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੫.੯੦.੧੨੨੬

ਜਿਵੇਂ ਹਰਿ ਮੰਦਰ ਬਾਰੇ ਬਚਨ ਹੋ ਰਿਹੈ–
ਅਬਿਚਲ ਨੀਵ ਧਰਾਈ ਸਤਿਗੁਰਿ ਕਬਹੂ ਡੋਲਤ ਨਾਹੀ ॥੫.੯੨.੧੨੨੬

ਮੱਖੀ ਤੇ ਮਾਇਆ ਦੀਆਂ ਆਦਤਾਂ –ਇੱਕੋ ਜਹੀਆਂ

ਮਾਖੀ ਰਾਮ ਕੀ ਤੂ ਮਾਖੀ ॥
ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ ....੫.੯੯.੧੨੨੭
ਜੀਅ ਜੰਤ ਸਗਲੇ ਤੈ ਮੋਹੇ ................

ਮਹਾਨ ਗੁਰੂ ਨਾਨਕ ਮਾਰਗ ਦੀ ਸਭ ਤੋਂ ਵੱਡੀ ਸਿਫਤ

ਮਾਈ ਰੀ ਕਾਟੀ ਜਮ ਕੀ ਫਾਸ ॥
ਹਰਿ ਹਰਿ ਜਪਤ ਸਰਬ ਸੁਖ ਪਾਏ ਬੀਚੇ ਗ੍ਰਸਤ ਉਦਾਸ ॥੫.੧੦੦.੧੨੨੭

ਤੇਰਾ ਈ ਆਸਰਾ ਏ

ਤੁਅ ਚਰਨ ਆਸਰੋ ਈਸ ॥

ਕੀਟ ਹਸਤਿ ਪਾਖਾਣ ਜੰਤ ਸਰਬ ਮੈ ਪ੍ਰਤਿ ਪਾਲ ਤੂ ।।੫.੧੫੫.੧੨੩੧

ਨੌਵੇਂ ਗੁਰੂ ਜੀ ਦੀ ਬਾਣੀ ਅੱਗੇ-ਘਰੁ-ਨੰਬਰ ਨਹੀਂ

ਮਨ ਦਾ ਨਾਂ ਲੈ ਕੇ-ਸਿਖਿਆਵਾਂ ਹਨ

ਕਹਾ ਮਨ ਬਿਖਿਆ ਸਿਉ ਲਪਟਾਹੀ ।। ੯-੨-੧੨੩੧

ਮਨ ਕਰਿ ਕਬਹੂ ਨ ਹਰਿ ਗੁਨ ਗਾਇਓ ।।

ਬਿਖਿ ਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ।।....

ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ।।੯.੪.੧੨੩੧

ਨਿਰੰਕਾਰ ਦੀਦ ਦੀ ਤੜਪ

ਹਰਿ ਬਿਨੁ ਕਿਉ ਜੀਵਾ ਮੇਰੀ ਮਾਈ ।।.........

ਹਰਿ ਕੀ ਪਿਆਸ ਪਿਆਸੀ ਕਾਮਨਿ ਦੇਖਉ ਰੈਨਿ ਸਬਾਈ ।।..........

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ ।।........

ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ।।੧.੧.੧੨੩੨

ਨਿਰੰਕਾਰ ਦੀ ਮਹਿਮਾ

ਗੁਸਾਈਂ ਪਰਤਾਪੁ ਤੁਹਾਰੋ ਡੀਠਾ ।।.............

ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ ।।

ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ ।।..........

ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ ।।੫.੧.੧੨੩੫

ਅਗਮ ਅਗਾਧਿ ਸੁਨਹੁ ਜਨ ਕਥਾ ।। ਪਾਰਬ੍ਰਹਮ ਕੀ ਅਚਰਜ ਸਭਾ ।।....

....ਅਨਿਕ ਪੁਰਖ ਅੰਸਾ ਅਵਤਾਰ ।। ਅਨਿਕ ਇੰਦ੍ਰ ਊਭੇ ਦਰਬਾਰ ।।....

ਮਹਿਮਾ ਗੌਂਦੇ ਮਸਤ ਹੋ ਜਾਂਦੇ ਹਨ

ਅਨਿਕ ਧਰਮ ਅਨਿਕ ਕੁਮੇਰ ।। ਅਨਿਕ ਬਰਨ ਅਨਿਕ ਕਨਕ ਸੁਮੇਰ ।।

ਅਨਿਕ ਸੇਖ ਨਵਤਨ ਨਾਮੁ ਲੇਹਿ ।। ਪਾਰਬ੍ਰਹਮ ਕਾ ਅੰਤੁ ਨ ਤੇਹਿ ।।੫.੧.੧੨੩੬

ਸਾਰੰਗ ਵਾਰ ਚੌਥੇ ਮਹਲੇ ਕੀ-ਪਹਿਲਾ ਸਲੋਕ ਦੂਜੇ ਮਹਲੇ ਕਾ

ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ ।।

ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ ।।੨.੧.੧੨੩੭

ਪਰਸੰਨ ਕਿਵੇਂ ਹੋਂਦਾ ਹੈ ।

ਨ ਭੀਜੈ ਰਾਗੀ ਨਾਦੀ ਬੇਦਿ ।। ਨ ਭੀਜੈ ਸੁਰਤੀ ਗਿਆਨੀ ਜੋਗਿ ।।....

ਨ ਭੀਜੈ ਦਾਤੀ ਕੀਤੈ ਪੁੰਨਿ ।।....ਨਾਨਕ ਭੀਜੈ ਸਾਚੈ ਨਾਇ ।।੧.੧.੧੨੩੭

ਸ੍ਰੀ ਗੁਰੂ ਅੰਗਦ ਜੀ ਦਾ ਫੁਰਮਾਣ ਹੈ

ਆਪਿ ਉਪਾਏ ਨਾਨਕਾ ਆਪੇ ਰਖੈ ਵੇਕ ।।

ਮੰਦਾ ਕਿਸਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ ।। ੨-੨-੧੨੩੮

ਵਸਤੂ ਲਈ ਵਣਜਾਰਈ ਵਖਰੁ ਬਧਾ ਪਾਇ ।।

ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ ॥....੨.੩.੧੨੩੭
ਚੀਰੀ ਜਿਸ ਕੀ ਚਲਣਾ ਮੀਰ ਮਲਕ ਸਲਾਰ ॥
ਜੋ ਤਿਸੁ ਭਾਵੈ ਨਾਨਕਾ ਸਾਈ ਭਲੀ ਕਾਰ ॥ ...................
ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੨-੫-੧੨੩੯

ਬਾਬਾ ਜੀ ਹੁਕਮ ਕਰਦੇ ਹਨ

ਜੁਠਿ ਨ ਰਾਗੀ ਜੁਠਿ ਨ ਵੇਦੀ ॥ ਜੁਠਿ ਨ ਚੰਦ ਸੂਰਜ ਕੀ ਭੇਦੀ ॥....
ਨਾਨਕ ਨਿਗੁਰਿਆ ਗੁਣੁ ਨਾਹੀ ਕੋਇ ॥
ਮੁਹਿ ਫੇਰਿਐ ਮੁਹੁ ਜੁਠਾ ਹੋਇ ॥ ੧-੭-੧੨੪੦

ਬਾਬਾ ਜੀ ਜਾਚ ਦਸਦੇ ਹਨ

ਨਾਨਕ ਚੁਲੀਆ ਸੁਚੀਆ ਜੇ ਭਰਿ ਜਾਣੈ ਕੋਇ ॥..........
ਬ੍ਰਹਮਣ ਚੁਲੀ ਸੰਤੋਖ ਕੀ ਗਿਰਹੀ ਕਾ ਸਤੁ ਦਾਨੁ ॥
ਰਜੇ ਚੁਲੀ ਨਿਆਵ ਕੀ....ਪਾਣੀ ਚਿਤੁ ਨ ਧੋਪਈ ਮੁਖਿ ਪੀਤੈ ਤਿਖ ਜਾਇ ॥
ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ ॥੧-੭-੧੨੪੦

ਤੇਰੇ ਜੇਹਾ ਤੂੰ

ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ ॥
ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ ॥ ...............
ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥੧-੧੨-੧੨੪੨

ਉਸ ਸਮੇ ਦਾ ਵਰਤਾਰਾ-ਹੁਣ ਓਦੂੰ ਵਧ ਕੇ ਹੈ

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮੁ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥....੧.੧੪.੧੨੪੨
ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ ॥
ਸੀਲੁ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ ॥
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥ ੧-੧੪-੧੨੪੩

ਜੀਭ ਦੇ ਚਸਕਿਆਂ ਤੋਂ ਵਰਜਿਆ ਹੈ

ਜੇ ਸਉ ਵਰ੍ਹਿਆ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥
ਮਿਠਾ ਖਾਧਾ ਚਿਤਿ ਨ ਆਵੈ ਕਉੜਤਣੁ ਧਾਇ ਜਾਇ ॥
ਮਿਠਾ ਕਉੜਾ ਦੋਵੈ ਰੋਗ ॥ ਨਾਨਕ ਅੰਤਿ ਵਿਗੁਤੇ ਭੋਗ ॥.......
ਮਿਠਾ ਕਰਿ ਕੈ ਕਉੜਾ ਖਾਇਆ ॥ ਤਿਨਿ ਕਉੜੈ ਤਨਿ ਰੋਗ

ਜਮਾਇਆ ॥ ੧-੧੫-੧੨੪੩
ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥੧-੧੫-੧੨੪੩

ਜ਼ਿੰਦਗੀ ਦਾ ਭਰੋਸਾ ਨਹੀਂ-ਹਮ ਆਦਮੀ ਹਾਂ ਇਕ ਦਮੀ

ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥
ਇਕਨੀ ਲਦਿਆ ਇਕਿ ਲਦਿ ਚਲੇ ਇਕਨੀ ਬਧੇ ਭਾਰ ॥..........
ਨਾਨਕ ਢੇਰੀ ਛਾਰੁ ਕੀ ਭੀ ਫਿਰਿ ਹੋਈ ਛਾਰ ॥੧॥
ਨਾਨਕ ਢੇਰੀ ਢਹਿ ਪਈ ਮਿਟੀ ਸੰਦਾ ਕੋਟੁ ॥ ੧-੧੭-੧੨੪੪

ਨਿੰਦਿਆ ਮਤ ਕਰੋ !

ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ ॥
ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ ॥....੪-੧੭-੧੨੪੪
ਸਭੁ ਕੋਈ ਹੈ ਖਸਮ ਕਾ ਖਸਮਹੁ ਸਭੁ ਕੋ ਹੋਇ ॥
ਹੁਕਮੁ ਪਛਾਣੈ ਖਸਮ ਕਾ ਤਾ ਸਚੁ ਪਾਵੈ ਕੋਇ ॥
ਗੁਰਮੁਖਿ ਆਪੁ ਪਛਾਣੀਐ ਬੁਰਾ ਨ ਦੀਸੈ ਕੋਇ ॥ ੪-੧੮-੧੨੪੪

ਹਮ ਨਹੀ ਚੰਗੇ ਬੁਰਾ ਨਹੀ ਕੋਇ ॥

ਧਨਵੰਤਾ ਇਵ ਹੀ ਕਹੈ ਅਵਰੀ ਧਨ ਕਉ ਜਾਉ ॥
ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥ ੧.੧੯.੧੨੪੪
ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮੀਐ ॥
ਨਾਨਕ ਵੇਖੈ ਆਪਿ ਫੂਕਿ ਕਢਾਏ ਢਹਿ ਪਵੈ ॥ ੧-੧੯-੧੨੪੪
ਧ੍ਰਿਗੁ ਤਿਨਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ ॥.......
ਖੇਤੀ ਜਿਨ ਕੀ ਉਜੜੈ ਖਲਵਾੜੈ ਕਿਆ ਥਾਉ ॥.........
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜਿ ਕੈ ਬੁਝੀਐ ਅਕਲੀ ਕੀਚੈ ਦਾਨੁ ॥੧-੨੦-੧੨੪੪

ਦੂਜੇ ਪਾਤਸ਼ਾਹ ਦਾ ਫੁਰਮਾਣ ਹੈ

ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ ॥
ਹੋਵਹਿ ਲਿੰਙ ਝਿੰਙ ਨਹ ਹੋਵਹਿ ਐਸੀ ਕਹੀਐ ਸੂਰਤਿ ॥
ਜੋ ਓਸੁ ਇਛੇ ਸੋ ਫਲੁ ਪਾਏ ਤਾ ਨਾਨਕ ਕਹੀਐ ਮੂਰਤਿ ॥੨.੨੦.੧੨੪੪

ਪੰਡਤਾਂ ਨੂੰ ਵਰਤ ਰੱਖਣ ਦੀ ਜਾਚ

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨ ॥
ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ ॥ ੧.੨੧.੧੨੪੪

ਬਿਰਧ ਗੁਰੂ ਜੀ ਤਾਈਦ ਕੀਤੀ ਹੈ

ਨਉਮੀ ਨੇਮੁ ਸਚੁ ਜੇ ਕਰੈ ॥ ਕਾਮੁ ਕ੍ਰੋਧੁ ਤ੍ਰਿਸਨਾ ਉਚਰੈ ॥.......
ਐਸਾ ਵਰਤੁ ਰਹੀਜੈ ਪਾਡੇ ਹੋਰ ਬਹੁਤੁ ਸਿਖ ਕਿਆ ਦੀਜੈ ॥ ੩-੨੧-"

ਬਾਬਾ ਜੀ ਦੀਆਂ ਸਿਖਿਆਵਾਂ

ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤ ॥..........
ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥
ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥.....
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ।।੧.੨੨.੧੨੪੬

ਸਤਿਗੁਰ ਨਾਲ ਦਿਲੋਂ ਪਿਆਰ ਕਰੋ

ਸਤਿਗੁਰ ਪਿਆਰਾ ਨ ਲਗਈ ਮਨ ਹਠਿ ਆਵੈ ਜਾਇ ॥
ਜੇ ਇਕ ਵਿਖ ਅਗਾਹਾ ਭਰੇ ਤਾਂ ਦਸ ਵਿਖਾਂ ਪਿਛਾਹਾ ਜਾਇ ॥
ਸਤਿਗੁਰ ਕੀ ਸੇਵਾ ਚਾਕਰੀ ਜੇ ਚਲਹਿ ਸਤਿਗੁਰ ਭਾਇ ।।੧.੨੩.੧੨੪੬

ਤੀਜੇ ਪਾਤਸ਼ਾਹ ਧੀਰਜ ਬਖਸ਼ਦੇ ਹਨ

ਜਿਸ ਕੀ ਵਸਤੁ ਸੋਈ ਲੈ ਜਾਇਗਾ ਰੋਸੁ ਕਿਸੈ ਸਿਉ ਕੀਜੈ ।
ਗੁਰਮੁਖਿ ਹੋਵੈ ਸੁ ਭਾਣਾ ਮੰਨੇ ਸਹਜੇ ਹਰਿ ਰਸੁ ਪੀਜੈ ।।੩-੨੪-੧੨੪੬

ਦੇਹਧਾਰੀ ਦਾ ਸਿਮਰਨ ਕਰੋ

ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ ।।੪-੨੫-੧੨੪੭
ਜਿਨੀ ਨਾਮੁ ਵਿਸਾਰਿਆ ਬਹੁ ਕਰਮ ਕਮਾਵਹਿ ਹੋਰਿ ॥
ਨਾਨਕ ਜਮ ਪੁਰਿ ਬਧੇ ਮਾਰੀਅਹਿ ਜਿਉ ਸੰਨੀ ਉਪਰਿ ਚੋਰ ।।੩-੨੬-"
ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ ॥
ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ ।।੩-੨੯-੧੨੪੮

ਗੱਲ ਕਰਨ ਦੀ ਜਾਚ ਨਹੀਂ

ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ ॥
ਥਾਉ ਕੁਥਾਉ ਨ ਜਾਣਨੀ ਸਦਾ ਚਿਤਵਹਿ ਬਿਕਾਰ ।।੩-੩੦-੧੨੪੮
ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥
ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ ॥
ਅੰਨ੍ਹੇ ਵਸਿ ਮਾਣਕੁ ਪਇਆ ਘਰਿ ਘਰਿ ਵੇਚਣ ਜਾਇ ।।੩-੩੨-੧੨੪੯

ਚੌਥੇ ਪਾਤਸ਼ਾਹ ਦਾ ਸੁਝਾਅ

ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ।।੪-੩੪-੧੨੫੦

ਬਰਸਾਤ ਦੀ ਪ੍ਰਸੰਨਤਾ

ਸਾਵਣੁ ਆਇਆ ਝਿਮਝਿਮਾ ਹਰਿ ਗੁਰਮੁਖਿ ਨਾਮੁ ਧਿਆਇ ॥
ਦੁਖ ਭੁਖ ਕਾੜਾ ਸਭੁ ਚੁਕਾਇਸੀ ਮੀਹੁ ਵੁਠਾ ਛਹਬਰ ਲਾਇ ॥
ਸਭ ਧਰਤਿ ਭਈ ਹਰਿਆਵਲੀ ਅੰਨੁ ਜੰਮਿਆ ਬੋਹਲ ਲਾਇ ॥" "

ਦਾਤਿ ਜੋਤਿ ਸਭ ਸੂਰਤਿ ਤੇਰੀ ॥ ਬਹੁਤੁ ਸਿਆਣਪ ਹਉਮੈ ਮੇਰੀ ॥........
ਨਾਨਕ ਆਪਿ ਕਰਾਏ ਕਰਤਾ ਜੋ ਤਿਸੁ ਭਾਵੈ ਸਾਈ ਗਲ ਚੰਗੇਰੀ ।।੩.੩੫.੧੨੫੧
ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥...............
ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ।।੫-੩੬-੧੨੫੧
ਵੁਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ ॥
ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ ॥ " "

ਕਬੀਰ ਜੀ ਮਿਸਾਲਾਂ ਦੇ ਕੇ ਸਮਝੌਂਦੇ ਨੇ

ਕਹਾ ਨਰ ਗਰਬਸਿ ਥੋਰੀ ਬਾਤ ॥
ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਂਡੌ ਟੇਢੌ ਜਾਤ ।।ਕਬੀਰ ਜੀ -੧੨੫੧
ਕਬੀਰ ਜੀ ਕਹਿੰਦੇ ਨੇਂ-ਕਮਾਲ ਦੀਆਂ ਬਾਤਾਂ ਕਰਦਾ ਹੈਂ-ਥੱਕਦਾ ਨਹੀਂ ।
ਰਾਜਾ ਸ੍ਰਮ ਮਿਤਿ ਨਹੀ ਜਾਨੀ ਤੇਰੀ ॥.......
ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥
ਬਸਤੋ ਹੋਇ ਹੋਇ ਸੋੁ ਊਜਰੁ ਉਜਰੁ ਹੋਇ ਸੁ ਬਸੈ ।।ਕਬੀਰ ਜੀ-੧੨੫੨
ਨਾਮਦੇਵ ਜੀ ਮਨ ਦੇ ਪੱਜ ਸਿਖਿਆ ਦੇ ਰਹੇ ਨੇਂ ।
ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥....
ਜਿਉ ਮਧੁ ਮਾਖੀ ਸੰਚੈ ਅਪਾਰ।।ਮਧੁ ਲੀਨੋ ਮੁਖਿ ਦੀਨੀ ਛਾਰੁ ।।ਨਾਮਦੇਵ ਜੀ-੧.੧੨੫੨
ਦਾਸ ਅਨਿੰਨ ਮੇਰੋ ਨਿਜ ਰੂਪ ॥ ........
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥
ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥
ਨਾਮਦੇਵ ਜੀ-੩-੧੨੫੨
ਤਾੜਨਾ ਕਰਦੇ ਹਨ ਪਰਮਾਨੰਦ ਜੀ
ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥ ਪਰਮਾਨੰਦ ਜੀ-੧੨੫੩
ਅਨਪਾਵਨੀ ਭਗਤਿ ਨਹੀ ਉਪਜੀ ਭੂਖੇ ਦਾਨੁ ਨ ਦੀਨਾ ॥
ਛਾਡਿ ਹਰਿ ਬਿਮੁਖਨ ਕੋ ਸੰਗੁ ॥
ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥
ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ।।ਸੂਰਦਾਸ ਜੀ-੧੨੫੩

ਕਬੀਰ ਜੀ ਸਮਝੌਂਦੇ ਹਨ

ਹਰਿ ਬਿਨੁ ਕਉਨੁ ਸਹਾਈ ਮਨ ਕਾ ॥
ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ ॥.......
ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ।।ਕਬੀਰ ਜੀ-੧੨੫੩

## ਰਾਗੁ ਮਲਾਰ

ਮਲਾਰ ਦੇ ਮੁੱਢ ਚ–ਬਾਬਾ ਜੀ ਦੀਆਂ ਮਸ਼ਹੂਰ ਪੰਗਤੀਆਂ

ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ ॥.......
ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ ॥੧-੧-੧੨੫੪

ਮਲਾਰ ਵਿੱਚ ਬੱਦਲਾਂ ਦੀ ਗੱਲ ਤਾਂ ਹੋਇ ਗੀ ਹੀ

......ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ ॥
ਬਰਸੁ ਘਨਾ ਮੇਰਾ ਮਨੁ ਭੀਨਾ ॥
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ .......੧-੨-੧੨੫੪

....ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ ॥....
ਖੋਜੀ ਉਪਜੈ ਬਾਦੀ ਬਿਨਸੈ ..............
ਕਿਸੁ ਪਹਿ ਦੇਖਿ ਕਹਉ ਤੂ ਕੈਸਾ ......੧-੩-੧੨੫੫

ਬਰਸੁ ਘਨਾ ਮੇਰਾ ਪਿਰੁ ਘਰਿ ਆਇਆ ॥
ਬਲਿ ਜਾਵਾਂ ਗੁਰ ਅਪਨੇ ਪ੍ਰੀਤਮ ਜਿਨਿ ਹਰਿ ਪ੍ਰਭੁ ਆਣਿ ਮਿਲਾਇਆ ॥੧.੪."

ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥ .......
ਜਾਤਿ ਕੁਲੀਨੁ ਸੇਵਕੁ ਜੇ ਹੋਇ ॥ ਤਾਕਾ ਕਹਣਾ ਕਹਹੁ ਨ ਕੋਇ ॥
ਵਿਚਿ ਸਨਾਤੀਂ ਸੇਵਕੁ ਹੋਇ ॥ ਨਾਨਕ ਪਣੀਆਂ ਪਹਿਰੈ ਸੋਇ ॥੧.੬.੧੨੫੬

ਦੁੱਖਾਂ ਦਾ ਅੰਤ ਨਹੀਂ–ਵੈਦ ਕੀ ਕਰੇਗਾ। ਰੋਗਾਂ ਦੇ ਨੰਬਰ ਵੇਖੋ –

ਦੁਖੁ ਵੇਛੋੜਾ ਇਕੁ ਦੁਖੁ ਭੂਖ ॥ ਇਕੁ ਦੁਖੁ ਸਕਤ ਵਾਰ ਜਮਦੂਤ ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ ॥ ਵੈਦ ਨ ਭੋਲੇ ਦਾਰੂ ਲਾਇ ॥....
ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾ ਤਨਿ ਉਠਿ ਖਲੋਏ ਰੋਗ ॥
ਮਨ ਅੰਧੇ ਕਉ ਮਿਲੈ ਸਜਾਇ ॥ ਵੈਦ ਨ ਭੋਲੇ ਦਾਰੂ ਲਾਇ ॥੧-੭-੧੨੫੬

ਬਾਬਾ ਜੀ ਦਵਾਈ ਦੱਸ ਰਹੇ ਨੇਂ –

ਦੁਖ ਮਹੁਰਾ ਮਾਰਣ ਹਰਿ ਨਾਮੁ ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥....
ਐਸਾ ਦਾਰੂ ਖਾਹਿ ਗਵਾਰ ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ ॥
ਜੇਹੜੇ ਇਹ ਦਵਾ ਖਾ ਲੈਂਦੇ ਨੇਂ – ਨਾਨਕ ਜਨਨੀ ਧੰਨੀ ਮਾਇ ॥੧.੮.੧੨੫੭

ਬਿਰਹੋਂ ਦੀਆਂ ਗੱਲਾਂ–ਕੂੰਜ ਨਾਲ

ਬਾਗੇ ਕਾਪੜ ਬੋਲੈ ਬੈਣ ॥ ਲੰਮਾ ਨਕੁ ਕਾਲੇ ਤੇਰੇ ਨੈਣ ॥
ਕਬਹੂੰ ਸਾਹਿਬੁ ਦੇਖਿਆ ਭੈਣ ॥੧-੯-੧੨੫੭

ਓਹਨੂੰ ਸਾਰਾ ਈ ਪਤਾ ਏ

ਤੂ ਆਪੇ ਸਭੁ ਕਿਛੁ ਜਾਣਦਾ ਕਿਸੁ ਆਗੈ ਕਰੀ ਪੂਕਾਰ ॥ ੩-੩-੧੨੫੮
ਮਨ ਦੀ ਰਫਤਾਰ ਦੱਸਦੇ ਹਨ-

ਇਕ ਖਿਨ ਮਹਿ ਦਹ ਦਿਸ ਫਿਰਿ ਆਵੈ ॥੩-੬-੧੨੬੦
ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ ॥

ਤੀਜੇ ਪਾਤਸ਼ਾਹ ਪੰਡਿਤ ਨੂੰ ਸਮਝਾ ਰਹੇ ਨੇਂ ।

ਇਸੁ ਮਨ ਕਉ ਮਮਤਾ ਕਿਥਹੁ ਲਾਗੀ ॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰ ॥ ੩-੧੦-੧੨੬੧

ਬਾਬੀਹਾ ਖਿਨੁ ਖਿਨੁ ਬਿਲਲਾਇ ॥ ਬਿਨੁ ਪਿਰ ਦੇਖੇ ਨੀਂਦ ਨ ਪਾਇ ॥
ਇਹੁ ਵੇਛੋੜਾ ਸਹਿਆ ਨ ਜਾਇ ॥......੩-੧੩-੧੨੬੨

ਚੌਥੇ ਪਾਤਸ਼ਾਹ ਨਿਗੁਰਿਆਂ ਨੂੰ-ਕਿਵੇਂ ਦੀ ਗਾਲ੍ਹ ਦੇਂਦੇ ਹਨ ।
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹ ਤਿਸੁ ਬਿਧਵਾ ਕਰਿ ਮਹਤਾਰੀ ॥
ਸਤਿਗੁਰ ਨੂੰ ਵੇਖ ਕੇ -ਸਿੱਖ ਕਿੰਵ ਖੁਸ ਹੋਂਦਾ ਹੈ ।
ਗੁਰਿ ਡੀਠੈ ਗੁਰ ਕਾ ਸਿਖ ਬਿਗਸੈ ਜਿਉ ਬਾਰਿਕੁ ਦੇਖਿ ਮਹਤਾਰੀ ॥੪.੧.੧੨੬੩

ਸਾਧ ਮਹਿਮਾ ਦੀ ਸਿਖ਼ਰ -

ਗੰਗਾ ਜਮੁਨਾ ਗੋਦਾਂਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲ ਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥..
....ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥....
ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥੪-੨-"

ਸਤਿਗੁਰੂ ਜੀ ਨੇ ਫੈਸਲਾ ਕਰ ਦਿੱਤਾ ਹੈ ।

ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥
ਬ੍ਰਹਮੁ ਬਿੰਦੇ ਸੋ ਸਤਿਗੁਰੁ ਕਰੀਐ ....ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸੁ ਪੁੰਨ ਕੀ ਫਿਰਿ ਤੋਟ ਨ ਆਵੈ ॥੪॥
ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥੪.੪.੧੨੬੪

ਕਪਟ ਕਰਨ ਤੋਂ ਤਾੜਨਾਂ

ਜਿਨ ਕੈ ਪ੍ਰੀਤਿ ਨਾਹੀ ਹਰਿ ਹਿਰਦੈ ਤੇ ਕਪਟੀ ਨਰ ਨਿਤ ਕਪਟੁ ਕਮਾਂਤਿ ॥
ਤਿਨ ਕਉ ਕਿਆ ਕੋਈ ਦੇਇ ਖਵਾਲੈ ਓਇ ਆਪਿ ਬੀਜਿ ਆਪੇ ਹੀ ਖਾਂਤਿ ॥੪.੫.੧੨੬੪

ਸਭ ਤੇਰਾਂ ਨਾਂ ਲੈਂਦੇ ਨੇਂ ।

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੪-੮-੧੨੬੫
ਮੀਂਹ ਚ ਸਜੱਣ ਆਏ ਦੀ ਖ਼ੁਸ਼ੀ ।

ਬਰਸੈ ਮੇਘੁ ਸਖੀ ਘਰਿ ਪਾਹੁਨ ਆਏ ॥ .......

ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ ।।੫-੧-੧੨੬੬
-ਬਾਗੜੀ -ਬੋਲੀ ਦੇ ਵਾਕ, ਮਾਤਾ ਮੁਖਿ ਨੀਰੈ

ਚੰਚਲ ਮਤਿ ਬਾਰਿਕ ਬੱਪੁਰੇ ਕੀ ਸਰਪ ਅਗਨਿ ਕਰ ਮੇਲੈ ।।
ਮਾਤਾ ਪਿਤਾ ਕੰਠਿ ਲਾਇ ਰਾਖੈ ਅਨਦ ਸਹਜਿ ਤਬ ਖੇਲੈ ।।

ਮੰਗ ਮੰਗਣ ਦੀ ਜਾਚ ਦੱਸਦੇ ਹਨ ।
ਪਿਤਾ ਕ੍ਰਿਪਾਲ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ ।।
ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ ।। ੫.੨.੧੨੬੬
ਮਾਸਟਰ ਅਮ੍ਰੀਕ ਸਿੰਘ ਜੀ ਨੇ ਇੱਕ ਥਾਂ ਲਿਖਿਐ-

ਸਿੱਖ ਚਾਵਾਂ ਨਾਲ ਭਰ ਜਾਂਦੇ, ਜਦ ਸਰਨ ਗੁਰਾਂ ਦੀ ਆਵੇ ।

ਪੰਜਵੇਂ ਪਾਤਸ਼ਾਹ ਫੁਰਮਾ ਰਹੇ ਹਨ ।
ਜਬ ਪ੍ਰਿਅ ਆਇ ਬਸੇ ਗ੍ਰਿਹਿ ਆਸਨਿ ਤਬ ਹਮ ਮੰਗਲੁ ਗਾਇਆ ।।
ਮੀਤ ਸਾਜਨ ਮੇਰੇ ਭਏ ਸੁਹੇਲੇ ਪ੍ਰਭੁ ਪੂਰਾ ਗੁਰੂ ਮਿਲਾਇਆ ।।੫.੩.੧੨੬੭

ਸਬਦ ਇਸ ਟੇਕ ਦੁਆਲੇ ਘੁੰਮਦੈ
ਹਰਿ ਬਿਸਰਤ ਤੇ ਦੁਖਿ ਦੁਖਿ ਮਰਤੇ ।।

ਕ੍ਰਿਪਾ ਨਿਧਿ ਛੋਡਿ ਆਨ ਕਉ ਪੂਜਹਿ ਆਤਮ ਘਾਤੀ ਹਰਤੇ ।।
ਤਿਆਗਿ ਸੁਆਮੀ ਆਨ ਕਉ ਚਿਤਵਤ ਮੂੜ ਮੁਗਧ ਖਲ ਖਰ ਤੇ ।।੫.੪.੧੨੬੭

ਪਿਛਲੇ ਸਬਦ ਵਾਲੇ-ਰਹਾਉ-ਮਨੂਆ ਲਾਇ ਸਵਾਰੇ ਥਾਨਾਂ-ਤੋਂ ਸ਼ੁਰੂ ਹੋ ਕੇ-ਸਾਰਾ ਪਤੱਰਾ ਪੜ੍ਹ ਕੇ-ਸਬਦ ਨੰ:੭-੧੧ ਤੋਂ ਬਾਦ ਬਿਛੁਰਤ ਕਿਉ ਜੀਵੇ ਓਇ ਜੀਵਨ ।। ਤੱਕ ਦਾ ਪਾਠ-ਇਕ ਸਾਲ ਪੰਝੀ ਵਾਰ ਨਿਰੰਤਰ ਕਰਕੇ-ਫਿਰ ਕੰਠੋਂ ਲਗ ਮਾਤ੍ਰਾਂ ਸਣੇ ਸੁਣਾਕੇ-੧੦-੧੧ ਵਰੋਂ, ਦੀ ਉਮਰੇ -ਪੰਥ ਚੋਂ ਪਹਿਲਾ ਸਥਾਨ ਪ੍ਰਾਪਤ ਹੋਇਆ ।।

ਸੰਤ ਮਹਿਮਾ

,ਉਨ ਕੇ ਸੰਗਿ ਮੋਹਿ ਪ੍ਰਭੁ ਚਿਤਿ ਆਵੈ ਸੰਤ ਪ੍ਰਸਾਦਿ ਮੋਹਿ ਜਾਗੀ ।।....
ਇਹੁ ਮਨੁ ਦੇਇ ਕੀਏ ਸੰਤ ਮੀਤਾ ਕ੍ਰਿਪਾਲ ਭਏ ਬਡਭਾਗੀ ।।੫.੧.੧੨੬੭

ਤਰਲਾ

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ।।

ਸਗਲ ਸਹੇਲੀ ਸੁਖ ਭਰਿ ਸੂਤੀ ਜਿਹ ਘਰਿ ਲਾਲੁ ਬਸਾਈ ।।੫-੨-"

ਰਾਗੁ ਮਲਾਰ-ਮਹੀਨਾ ਸੌਣ-ਮੀਂਹ ਦੀ ਗੱਲ ਹੋਇ ਗੀ ਹੀ

ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ।।
ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ।।੫-੩-"

ਸਜਣਾਂ-ਸੱਚੇ ਦਾ ਨਾਂ ਲੈਂਦੇ ਰਹੋ।

ਪ੍ਰੀਤਮ ਸਾਚਾ ਨਾਮੁ ਧਿਆਇ ॥

ਦੂਖ ਦਰਦ ਬਿਨਸੈ ਭਵ ਸਾਗਰੁ ਗੁਰ ਕੀ ਮੂਰਤਿ ਰਿਦੈ ਬਸਾਇ ।।੫.੪.੧੨੬੮

ਪ੍ਰਾਣਾਂ ਤੋਂ ਪਿਆਰੇ ਸਜੱਣ ਜੀ-ਵਿਛੋੜਾ ਮੌਤੋਂ ਮਾੜੈ-ਮੇਲ ਜ਼ਿੰਦਗੀ

ਪ੍ਰਭ ਮੇਰੇ ਪ੍ਰੀਤਮ ਪ੍ਰਾਨ ਪਿਆਰੇ ॥......

ਸੰਤ ਜਨਾ ਪਹਿ ਕਰਉ ਬੇਨਤੀ ਮਨਿ ਦਰਸਨ ਕੀ ਪਿਆਸਾ ॥੧॥

ਬਿਛੁਰਤ ਮਰਨੁ ਜੀਵਨੁ ਹਰਿ ਮਿਲਤੇ ਜਨ ਕਉ ਦਰਸਨੁ ਦੀਜੈ ॥ ੫-੫-"

ਮਿਲਾਪ ਹੋ ਗਿਐ-ਸੋਹਣੇਂ ਬਦੱਲਾ ! ਬਰਸ

ਅਬ ਆਪਨੇ ਪ੍ਰੀਤਮ ਸਿਉ ਬਨਿ ਆਈ ॥

ਰਾਜਾ ਰਾਮੁ ਰਮਤ ਸੁਖੁ ਪਾਇਓ ਬਰਸੁ ਮੇਘ ਸੁਖਦਾਈ ।।੫-੬-"

ਝੜੀ ਲੱਗੀ ਹੋਈ ਏ-ਪ੍ਰਭੂ ਪਰਸੰਨ-ਤਾਂ ਸਾਰੇ ਸੁਖੀ-ਜੀ ਰਾਜੀ-ਜਹਾਨ ਰਾਜੀ

ਘਨਿਹਰ ਬਰਸਿ ਸਗਲ ਜਗੁ ਛਾਇਆ ॥

ਭਏ ਕ੍ਰਿਪਾਲ ਪ੍ਰੀਤਮ ਪ੍ਰਭ ਮੇਰੇ ਅਨਦ ਮੰਗਲ ਸੁਖ-ਪਾਇਆ ੫-੭-"

ਸੱਜਣ ਤੋਂ ਵਿੱਛੜਿਆਂ ਦੀ-ਕੋਈ ਜ਼ਿੰਦਗੀ ਏ

ਬਿਛੁਰਤ ਕਿਉ ਜੀਵੇ ਓਇ ਜੀਵਨ ॥ ੫-੮-"

ਚਿਤਹਿ ਉਲਾਸ ਆਸ ਮਿਲਬੇ ਕੀ....ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀ ॥

ਹਰਿ ਕੈ ਭਜਨਿ ਕਉਨ ਕਉਨ ਨ ਤਾਰੇ ॥

ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ ।।੫.੯.੧੨੬੯

ਦੁਕਾਂਨ ਮੁਨਾਫੇ ਵਾਸਤੇ ਪਾਈ ਦੀ ਏ

ਆਜੁ ਮੈ ਬੈਸਿਓ ਹਰਿ ਹਾਟ ॥

ਨਾਮੁ ਰਾਸਿ ਸਾਝੀ ਕਰਿ ਜਨ ਸਿਉ ਜਾਂਉ ਨ ਜਮ ਕੈ ਘਾਟ ....੫.੧੦.੧੨੬੯

ਬੇ ਸੁਮਾਰ ਸਾਹੁ ਪ੍ਰਭੁ ਪਾਇਆ ਲਾਹਾ ਚਰਨ ਨਿਧਿ ਖਾਟ ॥

ਮਨ ਦੇਣ ਵਾਲੇ ਵਿਰਲੇ

ਬਾਹੁ ਬਿਧਿ ਮਾਇਆ ਮੋਹ ਹਿਰਾਨੋ ॥

ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ ।।੫-੧੧-੧੨੬੯

ਮੁਸ਼ਕਲੋਂ ਬਚਣ ਬਾਦ ਹੀ ਇੰਜ ਆਖਿਆ ਜਾ ਸਕਦੈ

ਦੁਸਟ ਮੁਏ ਬਿਖੁ ਖਾਈ ਰੀ ਮਾਈ ॥

ਜਿਸ ਕੇ ਜੀਅ ਤਿਨ ਹੀ ਰਖਿ ਲੀਨੇ ਮੇਰੇ ਪ੍ਰਭ ਕਉ ਕਿਰਪਾ ਆਈ ॥ ੫-੧੨

ਸ਼ੁਕ੍ਰਾਨਾਂ ਤੇ ਪਿਆਸ

ਮਨ ਮੇਰੇ ਹਰਿ ਕੇ ਚਰਨ ਰਵੀਜੈ ॥
ਦਰਸ ਪਿਆਸ ਮੇਰੋ ਮਨੁ ਮੋਹਿਓ ਹਰਿ ਪੰਖ ਲਗਾਇ ਮਿਲੀਜੈ ॥੫-੧੩-"
ਕਿਰਪਾ ਦਾ ਭਰੋਸਾ ਹੋ ਗਿਐ
ਪ੍ਰਭ ਕੋ ਭਗਤਿ ਬਛਲੁ ਬਿਰਦਾਇਓ ॥
ਨਿੰਦਕ ਮਾਰਿ ਚਰਨ ਤਲ ਦੀਨੇ ਅਪੁਨੋ ਜਸੁ ਵਰਤਾਇਓ ॥..........
ਕੰਠਿ ਲਾਇ ਅਪੁਨੋ ਦਾਸੁ ਰਾਖਿਓ ਤਾਤੀ ਵਾਉ ਨ ਲਾਇਓ ॥ .......
ਮਹਾ ਅਨੰਦ ਕਰਹੁ ਦਾਸ ਹਰਿ ਕੇ ਨਾਨਕ ਬਿਸ੍ਰਾਮੁ ਮਨਿ ਆਇਓ ॥੫.੧੪.੧੨੭੦
ਦੋ ਸਬਦ ਗੁਰ ਮਹਿਮਾਂ
ਗੁਰ ਕੀ ਧੂੜਿ ਕਰਉ ਇਸਨਾਨੁ ॥ ਸਾਚੀ ਦਰਗਹ ਪਾਈਐ ਮਾਨੁ ॥੫.੧੯.੧੨੭੦
ਗੁਰ ਕੇ ਚਰਨ ਹਿਰਦੈ ਵਸਾਏ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਏ ॥੫-੨੦-"
ਮੀਂਹ ਦੀ ਖ਼ੁਸ਼ੀ -ਗੁਰ ਮਹਿਮਾ -ਦੋ ਸਬਦ
ਪਰਮੇਸਰੁ ਹੋਆ ਦਇਆਲੁ ॥ ਮੇਘੁ ਵਰਸੈ ਅੰਮ੍ਰਿਤ ਧਾਰ ॥.......
ਕਾਲੁ ਗਵਾਇਆ ਕਰਤੈ ਆਪਿ ॥....ਨਨਕੁ ਬੋਲੈ ਤਿਸ ਕਾ ਬੋਲਾਇਆ ॥ ੫.੨੧.੧੨੭੧
ਗੁਰ ਸਰਣਾਈ ਸਗਲ ਨਿਧਾਨ ॥....ਸਤਿਗੁਰ ਜੇਵਡੁ ਅਵਰੁ ਨ ਕੋਈ ॥੫-੨੨-"
ਪ੍ਰਿਅ ਕੀ ਸੋਭ ਸੁਹਾਵਨੀ ਨੀਕੀ ॥
ਹਾਹਾ ਹੂਹੂ ਗੰਧ੍ਰਬ ਅਪਸਰਾ ਅਨੰਦ ਮੰਗਲ ਰਸ ਗਾਵਨੀ ਨੀਕੀ ॥੫.੨੫.੧੨੭੨
ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥....
ਘਨਘੋਰ ਪ੍ਰੀਤਿ ਮੋਰ ॥ ਚਿਤੁ ਚਾਤ੍ਰਿਕ ਬੂੰਦ ਓਰ ॥ ੫-੨੭-੧੨੭੨
ਕਿਰਪਾ ਕਰੋ
ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥.......
ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰ ॥੫-੩੦-੧੨੭੩
ਬਾਬਾ ਜੀ ਪ੍ਰੇਮ ਦੀਆਂ ਬਾਤਾਂ ਬਤਾ ਰਹੇ ਹਨ
ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥............
ਚਾਤ੍ਰਿਕੁ ਜਲ ਬਿਨੁ ਪ੍ਰਿਉ ਪ੍ਰਿਉ ਟੇਰੈ....ਮੀਨ ਨਿਵਾਸ ਉਪਜੈ ਜਲ ਹੀ ਤੇ ....
ਧਨ ਵਾਂਢੀ ਪਿਰੁ ਦੇਸ ਨਿਵਾਸੀ .... ਪ੍ਰਿਉ ਪ੍ਰਿਉ ਕਰੈ ਸਭੈ ਹੈ ਜੇਤੀ....੧.੧.੧੨੭੩
ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ॥
ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ ਬਿਨ ਮਿਲੇ ਨੀਂਦ ਨ ਪਾਈ ॥੧.੩.੧੨੭੪
ਵਾਰ ਮਲਾਰ ਮਹਲਾ ੧-ਸਲੋਕ ਮਹਲਾ ੩
ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ ॥
ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ ॥੩-੧-੧੨੭੯
ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥
ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥

ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ ॥
ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ ॥੧-੨-੧੨੭੯

ਬਾਬਾ ਜੀ ਬਰਸਾਤ ਬਾਦ-ਵੈਦ ਨਾਲ ਬਚਨ ਕਰਦੇ ਹਨ

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥੧-੩-"

ਸ੍ਰੀ ਗੁਰੂ ਅੰਗਦ ਦੇਵ ਜੀ ਵੈਦ ਨੂੰ ਸਿੱਖਿਆ ਬਖਸ਼ਦੇ ਹਨ।

ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥੨-੩-੧੨੭੯
ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥
ਨਾਨਕ ਝੂਰਿ ਮਰਹਿ ਦੋਹਾਗਣੀ ਜਿਨੑ ਅਵਰੀ ਲਾਗਾ ਨੇਹੁ ॥
ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨ ਹਾਰੁ ॥
ਨਾਨਕ ਸੁਖਿ ਸਵਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੨-੪-੧੨੮੦

ਤੀਜੇ ਪਾਤਸਾਹ-ਸੌਣ ਦਾ ਵਰਨਣ

ਊਂਨਵਿ ਊਨਵਿ ਆਇਆ ਅਵਰਿ ਕਰੇਂਦਾ ਵੰਨ ॥
ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ ॥
ਊਂਨਵਿ ਊਨਵਿ ਆਇਆ ਵਰਸੈ ਨੀਰੁ ਨਿਪੰਗੁ ॥
ਨਾਨਕ ਦੁਖੁ ਲਾਗਾ ਤਿਨ ਕਾਮਣੀ ਜਿਨ ਕੰਤੈ ਸਿਉ ਮਨਿ ਭੰਗੁ ॥੩-੫-੧੨੮੦
ਊਂਨਵਿ ਊਨਵਿ ਆਇਆ ਵਰਸੈ ਲਾਇ ਝੜੀ ॥
ਨਾਨਕ ਭਾਣੈ ਚਲੈ ਕੰਤ ਕੈ ਸੁ ਮਾਣੇ ਸਦਾ ਰਲੀ ॥
ਕਿਆ ਉਠਿ ਉਠਿ ਦੇਖਹੁ ਬਪੁੜੇ ਇਸੁ ਮੇਘੈ ਹਥਿ ਕਿਛੁ ਨਾਹਿ ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ ॥੩-੬-੧੨੮੦

ਬਾਬਾ ਜੀ ਕਹਿੰਦੇ ਹਨ

ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ ॥
ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀਵਾਰ ॥੧-੬-੧੨੮੧
ਬਾਬੀਹਾ ਜਿਸ ਨੋ ਤੂ ਪੂਕਾਰਦਾ ਤਿਸ ਨੋ ਲੋਚੈ ਸਭੁ ਕੋਇ ॥
ਆਪਣੀ ਕਿਰਪਾ ਕਰਿ ਕੈ ਵਸਸੀ ਵਣੁ ਤ੍ਰਿਣੁ ਹਰਿਆ ਹੋਇ ॥....
ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥
ਸਚੇ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ ॥੩-੭-੧੨੮੧

ਸਿਫਤ ਸਮਰੱਥ ਦੀ

ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥
ਤਿਸੈ ਸਰੇਵਿਹੁ ਪ੍ਰਾਣੀ ਹੋ ਤਿਸੁ ਬਿਨੁ ਅਵਰੁ ਨ ਕੋਇ ॥........

ਅੰਮ੍ਰਿਤੁ ਸਦਾ ਵਰਸਦਾ ਬੂਝਨਿ ਬੂਝਣ ਹਾਰ ॥
ਗੁਰਮੁਖਿ ਜਿਨ੍ਹੀ ਬੁਝਿਆ ਹਰਿ ਅੰਮ੍ਰਿਤੁ ਰਖਿਆ ਉਰਿ ਧਾਰਿ ॥੩.੮.੧੨੮੧

ਬਿਰਧ ਸਤਿਗੁਰੂ ਜੀ ਬੰਬੀਏ ਪੱਜ ਸਾਨੂੰ ਸਮਝਾਂਦੇ ਹਨ।

ਬਾਬੀਹਾ ਨਾ ਬਿਲਲਾਇ ਨਾ ਤਰਸਾਇ ਏਹੁ ਮਨ ਖਸਮ ਕਾ ਹੁਕਮੁ ਮੰਨਿ ॥
ਨਾਨਕ ਹੁਕਮਿ ਮੰਨਿਐ ਤਿਖ ਉਤਰੈ ਚੜੈ ਚਵਗਲਿ ਵੰਨੁ ॥
ਬਾਬੀਹਾ ਜਲ ਮਹਿ ਤੇਰਾ ਵਾਸੁ ਹੈ ਜਲ ਹੀ ਮਾਹਿ ਫਿਰਾਹਿ ॥
ਜਲ ਕੀ ਸਾਰ ਨ ਜਾਣਹੀ ਤਾਂ ਤੂੰ ਕੂਕਣ ਪਾਹਿ ॥ ੩-੯-੧੨੮੨
ਭਿੰਨੀ ਰੈਣਿ ਚਮਕਿਆ ਵੁਠਾ ਛਹਬਰ ਲਾਇ ॥
ਜਿਤੁ ਵੁਠੈ ਅਨੁ ਧਨੁ ਬਹੁਤੁ ਊਪਜੈ ਜਾਂ ਸਹੁ ਕਰੇ ਰਜਾਇ ॥੩-੧੦-"
ਪਉੜੀ ॥ ਆਪਿ ਕਰਾਏ ਕਰੇ ਆਪਿ ਹਉ ਕੈ ਸਿਉ ਕਰੀ ਪੁਕਾਰ ॥....
ਜੋ ਤਿਸੁ ਭਾਵੈ ਸੋ ਥੀਐ ਹੁਕਮੁ ਕਰੇ ਗਾਵਾਰੁ ॥ ੧-੧੦-੧੨੮੨
ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ ॥.......
ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ ॥੩-੧੧-੧੨੮੩
ਜੇ ਹਉਮੈ ਵਿਚਹੁ ਜਾਇ ਤ ਕੇਹੀ ਗਣਤ ਗਣੀ ॥.......
ਕਟੇ ਪਾਪ ਅਸੰਖ ਨਾਵੈ ਇਕ ਕਣੀ ॥ ੧-੧੧-੧੨੮੩

ਵੇਲਾ ਵੇਖ ਕੇ ਗੱਲ ਕਰੋ

ਬਾਬੀਹਾ ਖਸਮੈ ਕਾ ਮਹਲੁ ਨ ਜਾਣਹੀ ਮਹਲੁ ਦੇਖਿ ਅਰਦਾਸਿ ਪਾਇ ॥
ਆਪਣੈ ਭਾਣੈ ਬਹੁਤਾ ਬੋਲਹਿ ਬੋਲਿਆ ਥਾਇ ਨ ਪਾਇ ॥....
ਬਾਬੀਹਾ ਭਿੰਨੀ ਰੈਣਿ ਬੋਲਿਆ ਸਹਜੇ ਸਚਿ ਸੁਭਾਇ ॥੩-੧੨-੧੨੮੩

....ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ ॥.......
ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ ॥੧-੧੨-੧੨੮੩

ਜੇਹੜੇ ਨਾਮ ਨਹੀ ਜਪਦੇ

ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥ ੫-੧੪-੧੨੮੪
ਗੁਰ ਸਾਖੀ ਜੋਤਿ ਜਗਾਇ ਦੀਵਾ ਬਾਲਿਆ ॥੧-੧੪-"
....ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥
ਬਾਬੀਹੇ ਕੂਕ ਪੁਕਾਰ ਰਹਿ ਗਈ ਸੁਖੁ ਵਸਿਆ ਮਨਿ ਆਇ ॥੩.੧੫.੧੨੮੪
ਨਾਮ ਬਿਨਾਂ ਏਹ ਹਾਲ ਹੋਂਦਾ ਹੈ। ਇਕਿ ਭਸਮ ਚੜਾਵਹਿ ਅੰਗਿ ਮੈਲੁ ਨ ਧੋਵਹੀ ॥
ਇਕਿ ਜਟਾ ਬਿਕਟ ਬਿਕਰਾਲ ਕੁਲੁ ਘਰੁ ਖੋਵਹੀ ॥੧-੧੫-੧੨੮੪

ਬਿਰਧ ਗੁਰੂ ਜੀ ਨੂੰ ਬੰਬੀਏ ਦੇ ਬੋਲ ਮਿੱਠੇ ਲੱਗੇ ਨੇਂ

ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ ॥੩-੧੬-੧੨੮੫

ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥
ਮਨਿ ਜੂਠੈ ਵੇਜਾਤਿ ਜੂਠਾ ਖਾਇਆ ॥ ੧-੧੬-੧੨੮੫
ਸਾਵਣਿ ਸਰਸੀ ਕਾਮਣੀ ਗੁਰ ਸਬਦੀ ਵੀਚਾਰਿ ॥ .......
ਸਾਵਣਿ ਦਝੈ ਗੁਣ ਬਾਹਰੀ ਜਿਸੁ ਦੂਜੈ ਭਾਇ ਪਿਆਰੁ ॥ ੩.੧੭.੧੨੮੫
ਇਕਿ ਅੰਨੁ ਨ ਖਾਹਿ ਮੂਰਖ ਤਿੰਨਾ ਕਿਆ ਕੀਜਈ ॥ ੧-੧੭ "
ਇੰਦੁ ਵਰਸੈ ਦਇਆ ਕਰਿ ਲੋਕਾਂ ਮਨਿ ਉਪਜੈ ਚਾਉ ॥
ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਉ ।੩-੧੮-"

ਬਾਬਾ ਜੀ ਤਾੜਨਾਂ ਕਰਦੇ ਹਨ

ਕੁਲਹਾਂ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ ॥
ਚੂਹਾ ਖਡ ਨ ਮਾਵਈ ਤਿਕਲਿ ਬੰਨ੍ਹੈ ਛਜ ॥....੧-੧੯-੧੨੮੬
ਫਸਲ ਇੰਜ ਬੀਜੋ - ਹਾੜੀ-ਇੱਕ ਨਾਂਮ-ਸਤਿਨਾਮੁ ਤੇਰਾ ਪਰਾ ਪੂਰਬਲਾ ॥
ਸੌਣੀ ਸੱਚ-ਸਚਹੁੰ ਓਰੈ ਸਭੁ ਕੋ ....... ॥
ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥ ੧-੧੯-੧੨੮੬

ਜੋ ਸਿਮਰਦੇ ਨੇਂ ਓਹੀ ਚੰਗੇ ਨੇ

ਸਉ ਮਣੁ ਹਸਤੀ ਘਿਉ ਗੁੜੁ ਖਾਵੈ ....ਡਕੈ ਫੂਕੈ ਖੇਹ ਉਡਾਵੈ .......
ਅਧੁ ਗੁਲਾ ਚਿੜੀ ਕਾ ਚੁਗਣੁ....ਖਸਮੈ ਭਾਵੈ ਓਹਾ ਚੰਗੀ .......
ਸਕਤਾ ਸੀਹੁ ਮਾਰੇ ਸੈ ਮਿਰਿਆ ....ਅੰਧਾ ਕਿਸ ਨੋ ਬੁਕਿ ਸੁਣਾਵੈ .....
ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ....ਖਸਮੈ ਭਾਵੈ ਓਹੋ ਚੰਗਾ ....੧-੧੮-"
ਪਉੜੀ ॥ ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥....
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ ।੧.੧੯.੧੨੮੬
ਬਿਨੁ ਬੂਝੇ ਕਿਛੁ ਸੂਝੈ ਨਾਹੀ ॥ ਮੁਇਆ ਰੋਂਹਿ ਰੋਂਦੇ ਮਰਿ ਜਾਂਹੀਂ ॥....
ਮੂਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ ॥......
ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥੧.੨੦.੧੨੮੭

ਬਾਬਾ ਜੀ ਨੇ ਮਨ ਦੇ ਭੁਖਿਆਂ ਨੂੰ ਮੂਰਖ ਕਿਹੈ -

ਬਿਖਿਆ ਕਦੇ ਹੀ ਰਜੈ ਨਾਹੀ ਮੂਰਖ ਭੁਖ ਨ ਜਾਈ ॥ " "

ਅਗਲੀਆਂ ਤੁਕਾਂ ਬਹੁਤ ਗਹਿਰੀ ਵਿਚਾਰ ਮੰਗਦੀਆਂ ਨੇਂ

ਸਰਮੁ ਧਰਮੁ ਦੁਇ ਨਾਨਕਾ ਜੇ ਧਨੁ ਪਲੈ ਪਾਇ ॥
ਸੋ ਧਨੁ ਮਿਤ੍ਰੁ ਨ ਕਾਂਢੀਐ ਜਿਤੁ ਸਿਰਿ ਚੋਟਾਂ ਖਾਇ ।੧॥
ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ ॥
ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ ॥.......
ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥ .......

ਘਘਰ ਨਦੀ ਦਾ ਬੰਨ ਟੁੱਟ ਗਿਆ-ਸਾਡਾ ਗੁਆਂਢੀ-ਨਿਜੀ ਬੰਨ੍ਹ ਰੁੜ੍ਹੇ ਬਾਦ ਕਹਿੰਦਾ-ਮੈ ਆਪਣੇ ਬੰਨ੍ਹ ਤੇ-ਮਿੱਟੀ ਗੋ ਗੋ ਕੇ ਲਾਂਦਾ ਰਿਹਾਂ-ਫਿਰ ਵੀ ਟੁੱਟ ਈ ਗਿਆ-ਬਾਬਾ ਜੀ ਦਾ ਬੋਲ ਸਾਕਾਰ ਹੋ ਗਿਆ।

ਚਿਕੜ ਲਾਇਐ ਕਿਆ ਥੀਐ ਜਾਂ ਤੁਟੈ ਪਥਰ ਬੰਧੁ ॥੧-੨੧-੧੨੮੭

ਚੋਰ ਜਾਰ ਜੁਆਰ ਪੀੜੇ ਘਾਣੀਐ ।੧-੨੧-੧੨੮੮

ਪੰਜ ਸੌ ਵਰ੍ਹੇ ਪਹਿਲਾਂ ਏਹ ਵਰਤਾਰਾ ਸੀ-ਹੁਣ ਤਾਂ ਪੰਜ ਲੱਖ ਗੁਣਾਂ ਵਾਧਾ ਹੋਣਾਂ ਕੁਦਰਤੀ ਸਮਝ ਔਂਦਾ ਏ।

ਪੰਚਮ ਪਾਤਸ਼ਾਹ ਦੀ ਸੰਪਾਦਕੀ ਨੂੰ ਸਲਾਂਮ। ਕੇਹੜੇ ਗੁਰਾਂ ਦਾ-ਕੇਹੜਾ ਸਲੋਕ-ਕਿੱਥੇ ਲਾਣੈਂ।

ਨਾਉ ਫਕੀਰੈ ਪਾਤਿਸਾਹੁ ਮੂਰਖ ਪੰਡਿਤ ਨਾਉ ॥
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ॥
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ॥
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ।੨-੨੨-੧੨੮੮
....ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ ਬੈਠੇ ਸੁਤੇ ॥
ਚਾਕਰ ਨਹਦਾ ਪਾਇਨਿ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ।੧-੨੨-"
....ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥ ਭੈ ਤੇ ਨਿਰਭਉ ਪਾਈਐ....੧-੨੨-"
ਰੁਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥
ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ ॥....
ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥
ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ ॥੧-੨੩-੧੨੮੮
ਪਉੜੀ ॥ ਪੜਿਆ ਲੇਖੇਦਾਰੁ ਲੇਖਾ ਮੰਗੀਐ ॥....
ਅਉਘਟ ਰੁਧੇ ਰਾਹ ਗਲੀਆਂ ਰੋਕੀਆਂ ॥....੧-੨੩-੧੨੮੮
ਚਲੇ ਨਾਮੁ ਵਿਸਾਰਿ ਤਾਵਣਿ ਤਤਿਆ ॥ ਬਲਦੀ ਅੰਦਰਿ ਤੇਲੁ ਦੁਬਿਧਾ ਘਤਿਆ ॥੧-੨੪-੧੨੮੯

ਮਾਸ ਬਾਰੇ ਬਾਬਾ ਜੀ ਦਾ ਮਸ਼ਹੂਰ ਬੋਲ-ਨਿਰਨਾ ਨਿੱਜੀ

ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸ ॥
ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥ ....
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ ॥ .......
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ ॥੧-੨੫-੧੨੮੯

ਬਾਬਾ ਜੀ ਕਹਿੰਦੇ ਨੇ -

ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ ॥ ੧.੨੬.੧੨੯੦
ਦੂਜੇ ਗੁਰਾਂ ਦਾ ਬੋਲ-ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥
ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ।੨-੨੬-"
ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥....੧.੨੭.੧੨੯੧

ਬਾਬਾ ਜੀ ਮੈਨੂੰ ਹੌਂਸਲਾ ਬਖ਼ਸ਼ਦੇ ਹਨ -

ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥
ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥

ਜਿਤੁ ਤੂ ਲਾਇਹਿ ਸਚਿਆ ਤਿਤੁ ਕੋ ਲਗੈ ਨਾਨਕ ਗੁਣ ਗਈ ॥੧.੨੯.੧੨੯੧

ਤੇਰੇ ਤੋਂ ਸਾਰੇ ਮੰਗਦੇ ਨੇਂ
....ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥....
ਏਤੇ ਜੀਅ ਜਾਂਚੈ ਹਹਿ ਘਰੀ ॥ ਨਾਮਦੇਵ ਜੀ-੧-੧੨੯੨

ਨਾਮਦੇਵ ਜੀ ਨੇ-ਲੜ ਝਗੜ ਕੇ-ਦੇਹੁਰਾ ਸਿੱਧਾ ਕਰ ਲਿਆ ॥
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥
ਏ ਪੰਡੀਆ ਮੋਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥...."
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥ਨਾਮਦੇਵ ਜੀ-੨

ਰਵਿਦਾਸ ਜੀ - ਕਹਿੰਦੇ ਨੇਂ-ਮੇਰੀ ਚਮਾਰ ਜਾਤਿ ਬੜੀ ਮਸ਼ਹੂਰ ਏ-ਨਾਮ ਜਪਣ ਪਾਰੋਂ-ਪੰਡਿਤ ਲੰਮੇ ਪੈ ਕੇ ਮੈਨੂੰ ਮੱਥੇ ਟੇਕਦੇ ਨੇਂ ।

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥ ਰਿਦੈ ਰਾਮ ਗੋਬਿੰਦ ਗੁਨ ਸਾਰੰ ॥...
ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤ ....ਰਵਿਦਾਸ ਜੀ-੧.੧੨੯੩

ਮਿਸਾਲਾਂ ਪੇਸ਼ ਕਰਦੇ ਨੇਂ

(ਜਾਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ .......)
....ਤਿਹੂ ਰੇ ਲੋਕ ਪਰਸਿਧ ਕਬੀਰਾ ॥ " ੨- "

ਕਹੁ ਰਵਿਦਾਸ ਭਇਓ ਜਬ ਲੇਖੋ ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ॥
ਰਵਿਦਾਸ ਜੀ- 3 - "

## ਰਾਗੁ ਕਾਨੜਾ

ਚੌਥੇ ਪਾਤਸ਼ਾਹਾਂ ਦੇ-ਕਾਨੜੇ ਚ -ਛੇ ਸ਼ਬਦ-

ਸਾਧ ਸੰਗ-ਰਾਮ ਜਪਣ ਬਾਰੇ ਉਚਾਰੇ ਹਨ-ਤੁਕਾਂਤ ਕਮਾਲ ਹੈ ।

ਮੇਰਾ ਮਨੁ ਸਾਧ ਜਨਾਂ ਮਿਲਿ ਹਰਿਆ ॥
ਹਉ ਬਲਿ ਬਲਿ ਬਲਿ ਬਲਿ ਸਾਧ ਜਨਾ ਕਉ ਮਿਲਿ ਸੰਗਤਿ ਪਾਰਿ ਉਤਰਿਆ॥੪.੧.੧੨੯੪
ਮੇਰਾ ਮਨੁ ਸੰਤ ਜਨਾ ਪਗ ਰੇਨ ॥

